## ਅਮਰਦੀਪ

# ਪੰਜਾਬੀ ਪਾਠ ਮਾਲਾ

## 5




ਲੇਖਕ "ਡਾ: ਗੁਰਦਿਆਲ ਸਿੰਘ 'ਫੁੱਲ' ਐਮ. ਏ., ਪੀ-ਐਚ, ਡੀ."

ਅਮਰਦੀਪ ਪ੍ਰਕਾਸ਼ਨ
ਪੁਰਾਣੀ ਰੇਲਵੇ ਰੋਡ, ਜਲੰਧਰ-8.
ਫੋਨ: 58235

## ਸਾਡਾ ਲਿਖਾਰੀ

ਜਨਮ : 25.10.1910

ਜਨਮ : ਨੰਗਲ ਸ਼ਾਮ, ਜ਼ਿਲ੍ਹਾ ਜਲੰਧਰ ।

ਵਿਦਿਆ : ਮੈਟ੍ਰਿਕ (ਮੈਡੀਕਲ), ਐਫ.ਐਸ.ਸੀ. (ਨਾਨ ਮੈਡੀਕਲ), ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ), ਪੰਜਾਬ ਦਾ ਸ਼ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ ।

ਵਿਜੈਤਾ : ਛੇ ਪੁਰਸਕਾਰ ਭਾਸ਼ਾ ਵਿਭਾਗ ਦੇ ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼ ।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ ।
ਇੱਕ ਪੁਰਸਕਾਰ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ ਨਵੀਂ ਦਿੱਲੀ ।
ਇੱਕ ਧਾਰੀਵਾਲ ਪੁਰਸਕਾਰ ।

ਰਚਨਾਵਾਂ : ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30 ।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ । ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ । ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ । ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ । ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ । ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਪ੍ਰਕਾਸ਼ਕ :
ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਪਹਿਲੀ ਵਾਰ : 1984
ਵਾਰ : 1997

ਫੋਟੋਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ, ਟਾਂਡਾ ਚੌਂਕ,
ਜਲੰਧਰ-8

ਛਾਪਕ :
ਨਾਰਦਨ ਸਟੇਸ਼ਨਰੀ ਮਾਰਟ
ਸ਼੍ਰੀ ਵੈਨਕਟੇਸ਼ਵਰ ਪ੍ਰਿੰਟਰਜ਼ ਜਲੰਧਰ ।

# ਤਤਕਰਾ



ਪਾਠ ਪਹਿਲਾ



ਪਿੰਡ ਤਲਵੰਡੀ ਵਿੱਚ ਪੰਜਾਬ
ਜਿੱਥੇ ਖਿੜਿਆ ਇੱਕ ਗੁਲਾਬ।
ਅੱਜ ਤੋਂ ਪਹਿਲਾਂ ਪੰਜ ਸੌ ਸਾਲ
ਕਾਲੂ ਘਰ ਇੱਕ ਜਨਮਿਆ ਬਾਲ।
ਤੀਖਣ ਬੁੱਧੀ, ਜਜ਼ਬੇ ਸੁੱਚੇ
ਤਨ ਨਿੱਕੇ ਵਿੱਚ ਦਾਈਏ ਉੱਚੇ।
ਨਾਨਕ ਜਿਸ ਦਾ ਰੱਖਿਆ ਨਾਮ
ਜਿਸ ਨੇ ਕੀਤਾ ਇੱਕ ਸੰਗਰਾਮ।
ਵਿੱਚ ਤਲਵੰਡੀ ਜਦ ਸਨ ਬੱਚੇ

ਕੰਮ ਕੀਤੇ ਕਈ ਉੱਚੇ ਸੁੱਚੇ।
ਹਰ ਗੱਲ ਉਸ ਦੀ ਸੱਚ ਹੈ ਜੱਗਦਾ
ਦੱਸੀਏ ਤਾਂ ਬਹੁਤ ਚਿਰ ਹੈ ਲਗਦਾ।
ਬੜੇ ਬੜੇ ਚੰਡਾਲ, ਘੁਮੰਡੀ
ਅਤੇ ਅਨੇਕਾਂ ਨੀਚ ਪਖੰਡੀ।
ਹੋ ਗੁਰੂ ਨਾਨਕ ਦੇ ਸਨਮੁੱਖ
ਬਣੇ ਆਦਰਸ਼ਕ ਜਿਵੇਂ ਮਨੁੱਖ।
ਫਿਰ ਗੁਰੂ ਨਾਨਕ ਹੋਏ ਜਵਾਨ
ਕੀਤੇ ਕੰਮ ਅਨੇਕ ਮਹਾਨ।
ਇੱਕ ਦਿਨ ਆਪ ਲਹੌਰੋਂ ਚੱਲ
ਤੁਰ ਪਏ ਏਮਨਾਬਾਦ ਦੇ ਵੱਲ।
ਏਮਨਾਬਾਦ ਦੇ ਵਿੱਚ ਜਦ ਆਏ
ਲਾਲੋ ਦੇ ਘਰ ਡੇਰੇ ਲਾਏ।
ਲਾਲੋ ਸੀ ਕਿਰਤੀ ਤਰਖਾਣ
ਸੁੱਚੀ ਸਜਰੀ ਲੈ ਮੁਸਕਾਨ।
ਰਾਤ ਦਿਨੇ ਸੀ ਮਿਹਨਤ ਕਰਦਾ
ਮਿਹਨਤ ਕਰਕੇ ਪੇਟ ਸੀ ਭਰਦਾ।
ਗੁਰੂ ਜੀ ਉਸ ਘਰ ਭੋਜਨ ਕਰਦੇ
ਲੋਕੀਂ ਭਾਗੋ ਦੇ ਕੰਨ ਭਰਦੇ।
ਮਲਕ ਭਾਗੋ ਉੱਥੇ ਦਾ ਹਾਕਮ
ਠੱਗੀ ਕਰੇ ਲੋਕਾਂ ਨਾਲ ਹਰ ਦੱਮ।
ਮਿਹਨਤੀਆਂ ਦੀ ਮਿਹਨਤ ਮਾਰੇ

ਆਪਣੇ ਉੱਚੇ ਮਹਿਲ ਉਸਾਰੇ।
ਜ਼ਾਲਮ ਤੇ ਵੱਡਾ ਹੰਕਾਰੀ
ਉਸ ਤੋਂ ਜਨਤਾ ਤੰਗ ਸੀ ਸਾਰੀ।
ਵੱਢੀਖੋਰ ਸੀ ਤੇ ਵੱਡਾ ਠੱਗ
ਉਸ ਨੇ ਇੱਕ ਕਰਾਇਆ ਯੱਗ।
ਗੁਰੂ ਨਾਨਕ ਨੂੰ ਉਸ ਸਦਵਾਇਆ
ਪਰ ਗੁਰੂ ਨੇ ਸੱਦਾ ਠੁਕਰਾਇਆ
ਖਿੱਝ ਡਾਢੀ ਭਾਗੋ ਨੂੰ ਆਈ
ਤੁਰੰਤ ਭੇਜਿਆ ਇੱਕ ਸਿਪਾਹੀ।
ਗੁਰੂ ਨਾਨਕ ਨੂੰ ਸੱਦ ਕੇ ਕੋਲ
ਪੁੱਛਿਆ ਗੁੱਸੇ ਦੇ ਨਾਲ ਬੋਲ।
'ਭੋਜਨ ਖਾ ਕੇ ਸ਼ੂਦਰ ਦੇ ਘਰ
ਕੀਤਾ ਮੇਰਾ ਤੁਸੀਂ ਨਿਰਾਦਰ।
ਉਧਰ ਸੁੱਕੇ ਟੁੱਕਰ ਸੁਆਹ
ਇੱਧਰ ਪੂਰੀ ਖੀਰ ਕੜਾਹ।
ਫਿਰ ਵੀ ਕਿਉਂ ਤੁਸੀਂ ਨਹੀਂ ਆਏ
ਇਹ ਗੱਲ ਮੈਨੂੰ ਬੜੀ ਸਤਾਏ।'
ਗੁਰੂ ਜੀ ਨੇ ਉਸ ਨੂੰ ਸਮਝਾਇਆ
'ਮੈਂ ਯੱਗ ਵਿੱਚ ਇਸ ਲਈ ਨਹੀਂ ਆਇਆ।
ਤੂੰ ਏਂ ਹਾਕਮ ਬੇਪਰਵਾਹ।
ਇਹ ਜੋ ਤੇਰੇ ਖੀਰ ਕੜਾਹ।
ਲੋਕਾਂ ਦਾ ਹੱਕ ਖਾ ਕੇ ਰਿੱਧੇ
ਲੋਕ ਨਾ ਜਾਨਣ ਭੋਲੇ ਸਿੱਧੇ।

ਜਨਤਾ ਦੀ ਤੂੰ ਲੁੱਟ ਕਮਾਈ
ਰੱਤ ਪੂਰੀਆਂ ਅੰਦਰ ਪਾਈ।
ਲੁਟੀ ਤੂੰ ਦੀਨਾਂ ਦੀ ਪੱਤ ਹੈ
ਤੇਰੀ ਹਰ ਪੂਰੀ ਵਿੱਚ ਰੱਤ ਹੈ।
ਲਾਲੋ ਕਿਰਤੀ ਵੱਡਾ ਉੱਚਾ
ਉਸ ਦਾ ਭੋਜਨ ਸੱਚਾ ਸੁੱਚਾ।
ਉਹ ਹੈ ਕਿਰਤ ਪਵਿੱਤਰ ਕਰਦਾ
ਇਹੋ ਕਿਰਤ ਭੋਜਨ ਵਿੱਚ ਭਰਦਾ।
ਉਸ ਦੀ ਬੁੱਧ ਨਹੀਂ ਹੈ ਖੋਟੀ
ਉਸ ਦੀ ਰੁੱਖੀ ਸੁੱਕੀ ਰੋਟੀ।
ਜਿਸ ਵਿੱਚ ਸੱਚ ਹੱਕ ਦਾ ਦੁੱਧ ਹੈ
ਉਸ ਦੀ ਡਾਢੀ ਉੱਜਲੀ ਬੁੱਧ ਹੈ।'
ਸੁਣ ਕੇ ਸੱਚੇ ਬਚਨ ਬਿਲਾਸ
ਭਾਗੋ ਨੂੰ ਹੋਇਆ ਅਹਿਸਾਸ।
ਕਹਿਣ ਲੱਗਾ ਤਜ ਕੇ ਅਭਿਮਾਨ
'ਬਣਨਾ ਹੈ ਚੰਗਾ ਇਨਸਾਨ।
ਹੱਕ ਕਿਸੇ ਦਾ ਹੁਣ ਨਹੀਂ ਖਾਣਾ
ਮੰਦੇ ਪਾਸੇ ਕਦੇ ਨਾ ਜਾਣਾ।'

(ਮਹਿੰਦਰ ਦੁਸਾਂਝ)

## ਅਭਿਆਸ

1. **ਲਿਖੋ**—ਬਣਨਾ ਹੈ ਚੰਗਾ ਇਨਸਾਨ।
ਹੱਕ ਕਿਸੇ ਦਾ ਹੁਣ ਨਹੀਂ ਖਾਣਾ
ਮੰਦੇ ਪਾਸੇ ਕਦੇ ਨਾ ਜਾਣਾ।

2. **ਦੱਸੋ**—1. ਗੁਰੂ ਨਾਨਕ ਦੇਵ ਜੀ ਕਿੱਥੇ ਜਨਮੇ ਸਨ ?

2. ਗੁਰੂ ਸਾਹਿਬ ਦੇ ਪਿਤਾ ਦਾ ਕੀ ਨਾਂ ਸੀ ?

3. ਗੁਰੂ ਸਾਹਿਬ ਲਹੌਰ ਤੋਂ ਚਲ ਕੇ ਕਿੱਥੇ ਪੁੱਜੇ ?

4. ਏਮਨਾਬਾਦ ਕਿਸ ਦੇ ਘਰ ਰਹੇ ?

5. ਏਮਨਾਬਾਦ ਦਾ ਹਾਕਮ ਕੋਣ ਸੀ ?

6. ਹਾਕਮ ਮਲਕ ਭਾਗੋ ਨੇ ਗੁਰੂ ਸਾਹਿਬ ਨੂੰ ਕਿੱਥੇ ਸੱਦਿਆ ?

7. ਭਾਈ ਲਾਲੋ ਦੀ ਕਿਰਤ ਕਿਹੋ ਜਿਹੀ ਸੀ ?

8. ਮਲਕ ਭਾਗੋ ਕੀ ਕਰਦਾ ਸੀ ?

**3. ਤੁੱਕਾਂ ਪੂਰੀਆਂ ਕਰੋ :—**

1. ਤੀਖਣ ਬੁੱਧੀ, ਜਜ਼ਬੇ ਸੁੱਚੇ ........
2. ਫਿਰ ਗੁਰੂ ਨਾਨਕ ਹੋਏ ਜੁਆਨ .........
3. ਲਾਲੋ ਸੀ ਕਿਰਤੀ ਤਰਖਾਣ, ......
4. ਭੋਜਨ ਖਾ ਕੇ ਸ਼ੂਦਰ ਦੇ ਘਰ, ......
5. ਲੋਕਾਂ ਦਾ ਹੱਕ ਖਾ ਕੇ ਰਿੱਧੇ, .....
6. ਲਾਲੋ ਕਿਰਤੀ ਵੱਡਾ ਉੱਚਾ, .....

**4. ਸ਼ਬਦਾ ਨੂੰ ਵਾਕਾਂ ਵਿੱਚ ਵਰਤੋ:—**

ਤੀਖਣ, ਜਜ਼ਬੇ, ਉੱਚੇ, ਸੁੱਚੇ, ਆਦਰਸ਼ਕ, ਤੇਰੇ, ਕਿਰਤੀ, ਮੁਸਕਾਨ

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ 'ਬੇ' ਅਗੇਤਰ ਲਾ ਕੇ ਨਵੇਂ ਸ਼ਬਦ ਲਿਖੋ :-** ਪਰਵਾਹ—ਬੇਪਰਵਾਹ

ਵਿਸਾਹ—

ਮੁਹਤਾਜ—

ਲਿਹਾਜ਼—

ਇੱਜ਼ਤ—

ਈਮਾਨ—

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :—**

ਕਿਰਤ—ਕਿਰਤੀ

ਮਿਹਨਤ—

ਹਿੰਮਤ—

ਲਿਹਾਜ਼—

**7. ਦਿੱਤੇ ਉਦਾਹਰਣ ਹੋਰ ਸ਼ਬਦਾਂ ਅੱਗੇ 'ਖ਼ੋਰ' ਪਛੇਤਰ ਲਾ ਕੇ ਨਵੇਂ ਨਵੇਂ ਸ਼ਬਦ ਲਿਖੋ :—** ਵੱਢੀ—ਵੱਢੀਖ਼ੋਰ

ਚੁਗਲ—

ਆਦਮ—

**8. ਕਰੋ**—1. ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।

2. ਕਵਿਤਾ ਵਿੱਚਲੀ ਸਾਖੀ ਆਪਣੇ ਸ਼ਬਦਾ ਵਿੱਚ ਲਿਖੋ ।



## ਪਾਠ ਦੂਜਾ



ਕਿਰਨਦੀਪ ਕੋਲ ਇੱਕ ਬਹੁਤ ਛੋਟਾ ਜਿਹਾ ਵੱਛਾ ਸੀ। ਇੱਕ ਦਿਨ ਕਿਰਨਦੀਪ ਉਸ ਵੱਛੇ ਨੂੰ ਆਪਣੇ ਨਾਲ ਖੇਤ ਵਿੱਚ ਲੈ ਗਿਆ। ਵੱਛਾ ਚਰਨ ਲੱਗ ਪਿਆ। ਕਿਰਨਦੀਪ ਖੇਡਣ ਲੱਗ ਪਿਆ। ਵੱਛਾ ਚਰਦਾ ਹੋਇਆ ਖੂਹ ਵੱਲ ਚਲਾ ਗਿਆ। ਕਿਰਨਦੀਪ ਆਪਣੀ ਖੇਡ ਵਿੱਚ ਮਸਤ ਸੀ। ਉਹ ਰੁੱਖ ਦੇ ਹੇਠਾਂ ਬੈਠਾ ਮਿੱਟੀ ਦਾ ਘਰ ਬਣਾ ਰਿਹਾ ਸੀ। ਕਿਰਨਦੀਪ ਨੇ ਇੱਕ ਮੱਖੀ ਦੌੜੀ ਜਾਂਦੀ ਵੇਖੀ। ਮੱਖੀ ਬਹੁਤ ਘਬਰਾਈ ਹੋਈ ਸੀ। ਕਿਰਨਦੀਪ ਨੇ ਪੁਛਿਆ, 'ਭੈਣ ਕੀ ਗੱਲ ਏ ? ਤੂੰ ਕਿਉਂ ਦੌੜੀ ਜਾ ਰਹੀ ਏਂ ? ਕਿੱਥੇ ਜਾ ਰਹੀ ਏਂ ? ਮੇਰੀ ਗੱਲ ਤਾਂ ਸੁਣ'।

ਮੱਖੀ ਨਾ ਅਟਕੀ ਤੇ ਦੌੜੀ ਜਾਂਦੀ ਬੋਲੀ, 'ਵੇਖ ਵੀਰਾ ! ਮੇਰੇ ਪਿੱਛੇ ਕੌਣ ਆ ਰਿਹਾ ਏ ? ਮੈਂ ਤਾਂ ਉਸ ਤੋਂ ਡਰ ਕੇ ਦੌੜ ਰਹੀ ਹਾਂ।'

ਕਿਰਨਦੀਪ ਨੇ ਪਿੱਛੇ ਵੇਖਿਆ। ਪਿੱਛੇ ਇੱਕ ਚਿੜੀ ਉੱਡਦੀ ਆ ਰਹੀ ਸੀ, ਜਿਵੇਂ ਉਹ ਮੱਖੀ ਦਾ ਪਿੱਛਾ ਕਰ ਰਹੀ ਹੋਵੇ। ਕਿਰਨਦੀਪ ਨੇ ਉਸ ਨੂੰ ਰੋਕਦਿਆਂ ਹੋਇਆਂ ਕਿਹਾ, 'ਕੀ ਗੱਲ ਏ ਭੈਣ ਚਿੜੀਏ ! ਤੂੰ ਕਿਉਂ ਛੋਟੀ ਜਿਹੀ ਮੱਖੀ ਦੇ ਪਿੱਛੇ ਦੌੜੀ ਜਾ ਰਹੀ ਏਂ ? ਤੂੰ ਉਸ ਨੂੰ ਕਿਉਂ ਫੜਨ ਦਾ ਯਤਨ ਕਰ ਰਹੀ ਏਂ ? ਇਹ ਚੰਗੀ ਗਲ ਨਹੀਂ।'

ਚਿੜੀ ਬੋਲੀ,' ਮੈਂ ਤਾਂ ਕਿਸੇ ਦਾ ਪਿਛਾ ਨਹੀਂ ਕਰ ਰਹੀ। ਮੈਂ ਤਾਂ

ਕਿਸੇ ਨੂੰ ਫੜਨਾ ਨਹੀਂ ਚਾਹੁੰਦੀ। ਮੈਂ ਤਾਂ ਕਿਸੇ ਨੂੰ ਮਾਰਨਾ ਨਹੀਂ ਚਾਹੁੰਦੀ। ਮੈਂ ਤਾਂ ਆਪਣਾ ਬਚਾਓ ਕਰ ਰਹੀ ਹਾਂ। ਵੇਖ ਮੇਰੇ ਪਿੱਛੇ ਕੌਣ ਦੌੜਿਆ ਆ ਰਿਹਾ ਹੈ। ਮੈਂ ਤਾਂ ਉਸ ਤੋਂ ਡਰ ਕੇ ਦੌੜ ਰਹੀ ਹਾਂ।' ਇਹ ਕਹਿ ਕੇ ਚਿੜੀ ਚਲੀ ਗਈ।

ਕਿਰਨਦੀਪ ਨੇ ਪਿੱਛੇ ਵੇਖਿਆ, ਇੱਕ ਕਾਲੀ ਬਿੱਲੀ ਬੜੀ ਤੇਜ਼ੀ ਨਾਲ ਚਿੜੀ ਵੱਲ ਦੌੜੀ ਆ ਰਹੀ ਸੀ, ਜਿਵੇਂ ਚਿੜੀ ਨੂੰ ਫੜ ਕੇ ਮਾਰਨਾ ਚਾਹੁੰਦੀ ਹੋਵੇ।

ਕਿਰਨਦੀਪ ਬੋਲਿਆ, 'ਪਿਆਰੀ ਬਿੱਲੀ ! ਕੀ ਗੱਲ ਏ ? ਤੂੰ ਕਿਉਂ ਚਿੜੀ ਦਾ ਪਿਛਾ ਕਰ ਰਹੀ ਏਂ ? ਕੀ ਤੂੰ ਉਸ ਨੂੰ ਮਾਰ ਕੇ ਖਾਣਾ ਚਾਹੁੰਦੀ ਏਂ ? ਕਿਸੇ ਨੂੰ ਮਾਰਨਾ ਨਹੀਂ ਚਾਹੀਦਾ'। ਬਿੱਲੀ ਨੇ ਬੜੀ ਕਾਹਲੀ ਨਾਲ ਉੱਤਰ ਦਿੱਤਾ, 'ਮੈਂ ਤਾਂ ਕਿਸੇ ਵੀ ਚਿੜੀ ਦਾ ਪਿਛਾ ਨਹੀਂ ਕਰ ਰਹੀ। ਮੈਂ ਤਾਂ ਕਿਸੇ ਵੀ ਚਿੜੀ ਨੂੰ ਫੜਨਾ ਨਹੀਂ ਚਾਹੁੰਦੀ, ਨਾ ਮੈਂ ਕਿਸੇ ਚਿੜੀ ਨੂੰ ਮਾਰਨਾ ਚਾਹੁੰਦੀ ਹਾਂ। ਮੈਂ ਤਾਂ ਆਪਣਾ ਬਚਾਓ ਕਰ ਹਰੀ ਹਾਂ। ਵੇਖ ਮੇਰੇ ਪਿੱਛੇ ਕੌਣ ਆ ਰਿਹਾ ਹੈ।' ਇਹ ਕਹਿ ਕੇ ਬਿੱਲੀ ਤੇਜ਼ੀ ਨਾਲ ਦੌੜ ਗਈ।

ਕਿਰਨਦੀਪ ਨੇ ਪਿੱਛੇ ਮੁੜ ਕੇ ਵੇਖਿਆ,'ਹੈਂ ! ਇਹ ਕੌਣ ਦੌੜਿਆ ਆ ਰਿਹਾ ਹੈ ? ਇਹ ਤਾਂ ਕੁੱਤਾ ਏ। ਇਹੋ ਹੀ ਸਭ ਨੂੰ ਡਰਾ ਰਿਹਾ ਹੈ। ਇਹੋ ਹੀ ਸਭ ਨੂੰ ਤੰਗ ਕਰ ਰਿਹਾ ਹੈ। ਮੈਂ ਇਸ ਨੂੰ ਇਉ ਨਹੀਂ ਕਰਨ ਦਿਆਂਗਾ। ਇਹੋ ਕੌਣ ਹੁੰਦਾ ਏ ਇਉਂ ਨਿੱਕੇ ਨਿੱਕੇ ਜਾਨਵਰਾਂ ਨੂੰ ਤੰਗ ਕਰਨ ਵਾਲਾ ?' ਕਿਰਨਦੀਪ ਨੇ ਕੁੱਤੇ ਨੂੰ ਕਿਹਾ, 'ਰੁੱਕ ਜਾ ਭਾਈ। ਤੂੰ ਬਿੱਲੀ ਦਾ ਪਿਛਾ ਕਿਉਂ ਕਰ ਰਿਹਾ ਏਂ ? ਤੂੰ ਬਿਲੀ ਨੂੰ ਕਿਉਂ ਡਰਾ ਰਿਹਾ ਏਂ ? ਇਹ ਚੰਗੀ ਗੱਲ ਨਹੀਂ। ਜਾਹ ਆਪਣੇ ਘਰ, ਐਵੇਂ ਗਰੀਬਾਂ ਨੂੰ ਤੰਗ ਨਾ ਕਰ।'

ਕੁੱਤਾ ਕਾਹਲੀ ਵਿੱਚ ਬੋਲਿਆ, 'ਕਿਹੜੀ ਬਿੱਲੀ ? ਮੈਂ ਤਾਂ ਕੋਈ ਬਿੱਲੀ ਵੇਖੀ ਹੀ ਨਹੀਂ। ਮੈਂ ਨਾ ਬਿੱਲੀ ਨੂੰ ਡਰਾ ਰਿਹਾ ਹਾਂ ਤੇ ਨਾ ਬਿੱਲੀ ਦਾ ਪਿਛਾ ਕਰ ਰਿਹਾ ਹਾਂ। ਮੈਂ ਤਾਂ ਆਪਣੀ ਜਾਨ ਬਚਾ ਰਿਹਾ ਹਾਂ। ਔਹ ਵੇਖ ਮੇਰੇ ਪਿਛੇ ਕੌਣ ਆ ਰਿਹਾ ਹੈ। ਵੇਖ ਔਹ ਆ ਗਿਆ'। ਇਹ ਕਹਿ

ਕੇ ਕੁੱਤਾ ਉੱਥੋਂ ਦੌੜ ਪਿਆ।

ਅੱਗੇ ਅੱਗੇ ਮੱਖੀ, ਮੱਖੀ ਦੇ ਪਿਛੇ ਚਿੜੀ, ਚਿੜੀ ਦੇ ਪਿਛੇ ਬਿੱਲੀ ਅਤੇ ਬਿਲੀ ਦੇ ਪਿਛੇ ਕੁੱਤਾ ਬੜੀ ਤੇਜ਼ੀ ਨਾਲ ਦੌੜੇ ਜਾ ਰਹੇ ਸਨ। ਸਭ ਆਪਣੀ ਆਪਣੀ ਜਾਨ ਬਚਾਉਣ ਦਾ ਯਤਨ ਕਰ ਰਹੇ ਸਨ।

ਕਿਰਨਦੀਪ ਨੇ ਪਿਛੇ ਵੇਖਿਆ, ਪਿਛੇ ਦਾੜ੍ਹੀ ਵਾਲਾ ਬਕਰਾ ਆ ਰਿਹਾ ਸੀ। ਇਹ ਬਹੁਤ ਡਰੌਣਾ ਸੀ। ਇਸ ਦੇ ਬਹੁਤ ਵੱਡੇ ਵੱਡੇ ਸਿੰਗ ਸਨ।

ਕਿਰਨਦੀਪ ਨੇ ਬੱਕਰੇ ਨੂੰ ਕਿਹਾ, 'ਅੱਛਾ ਤੂੰ ਏਂ ਸਾਰੇ ਪੁਆੜੇ ਦੀ ਜੜ੍ਹ। ਤੂੰ ਕੁੱਤੇ ਦੇ ਪਿਛੇ ਦੌੜ ਰਿਹਾ ਏਂ ? ਤੂੰ ਕਿਉਂ ਕੁੱਤੇ ਦਾ ਪਿਛਾ ਕਰ ਰਿਹਾ ਏਂ ? ਕਿਉਂ ਸਾਰਿਆਂ ਨੂੰ ਡਰਾ ਰਿਹਾ ਏਂ ? ਮੈਂ ਤੈਨੂੰ ਇਉਂ ਨਹੀਂ ਕਰਨ ਦਿਆਂਗਾ। ਭਲਾਮਾਣਸ ਬਣ ਕੇ ਪਿੱਛਾਂਹ ਮੁੜ ਜਾ'।

'ਮੈਂ ਪਿੱਛਾਂਹ ਮੁੜ ਜਾਵਾਂ। ਮੈਂ ਪਿਛਾਂਹ ਮੁੜ ਕੇ ਮਰਨਾ ਏਂ। ਮੈਂ ਕਿਸੇ ਨੂੰ ਨਹੀਂ ਡਰਾ ਰਿਹਾ ਹਾਂ। ਮੈਂ ਕਿਸੇ ਦਾ ਪਿਛਾ ਨਹੀਂ ਕਰ ਰਿਹਾ ਹਾਂ। ਮੈਂ ਆਪਣੀ ਜਾਨ ਬਚਾ ਰਿਹਾ ਹਾਂ। ਕੀ ਆਪਣੀ ਜਾਨ ਬਚਾਉਣਾ ਪਾਪ ਏ ? ਵੇਖ ਮੇਰੇ ਪਿਛੇ ਕੌਣ ਆ ਰਿਹਾ ਹੈ।'

ਕਿਰਨਦੀਪ ਨੇ ਪਿਛੇ ਵੇਖਿਆ, 'ਹੈਂ ! ਇੱਕ ਬਾਂਦਰ ਦੌੜਿਆ ਆ ਰਿਹਾ ਹੈ। ਇਹ ਤਾਂ ਬੜਾ ਡਰਾਉਣਾ ਏ। ਇਹੋ ਹੀ ਸਭ ਨੂੰ ਡਰਾ ਕੇ ਅੱਗੇ ਦੁੜਾ ਰਿਹਾ ਹੈ। ਇਸ ਤੋਂ ਡਰ ਕੇ ਹੀ ਸਾਰੇ ਦੌੜੇ ਜਾ ਰਹੇ ਹਨ। ਭਾਈ ਬਾਂਦਰ ! ਰਤਾ ਮੇਰੀ ਬੇਨਤੀ ਸੁਣ'।

'ਮੈਂ ਅਟਕ ਕੇ ਮਰਨਾ ਏਂ। ਮੈਂ ਅਟਕ ਕੇ ਆਪਣੀ ਜਾਨ ਨਹੀਂ ਗੁਆਉਣੀ' ਬਾਂਦਰ ਨੇ ਕਾਹਲੀ ਨਾਲ ਕਿਹਾ।

ਕਿਰਨਦੀਪ ਨੇ ਉਸ ਨੂੰ ਪਿਆਰ ਨਾਲ ਕਿਹਾ,' ਭਾਈ ਬਾਂਦਰ ਤੂੰ ਇਨ੍ਹਾਂ ਜਾਨਵਰਾਂ ਨੂੰ ਨਾ ਡਰਾ। ਆ ਇਸ ਰੁੱਖ ਤੇ ਬੈਠ ਕੇ ਅਰਾਮ ਕਰ। ਤੈਥੋਂ ਡਰ ਕੇ ਸਾਰੇ ਦੌੜੇ ਜਾ ਰਹੇ ਹਨ।'

ਬਾਂਦਰ ਨਾ ਅਟਕਿਆ ਤੇ ਦੌੜਦਾ ਜਾਂਦਾ ਕਹਿਣ ਲੱਗਾ, 'ਮੈਂ ਕਿਸੇ

ਨੂੰ ਨਹੀ ਡਰਾ ਰਿਹਾ ਹਾਂ। ਮੈਂ ਕਿਸੇ ਨੂੰ ਨਹੀ ਮਾਰਨਾ ਚਾਹੁੰਦਾ। ਮੈਂ ਤਾਂ ਆਪਣੀ ਜਾਨ ਬਚਾ ਰਿਹਾ ਹਾਂ। ਮੈਂ ਤਾਂ ਉਸ ਤੋਂ ਡਰ ਕੇ ਦੌੜ ਰਿਹਾ ਹਾਂ'।

ਬਾਂਦਰ ਇਹ ਕਹਿ ਕੇ ਬਹੁਤ ਤੇਜ਼ੀ ਨਾਲ ਦੌੜ ਗਿਆ। ਕਿਰਨਦੀਪ ਨੇ ਪਿਛੇ ਵੇਖਿਆ। ਇੱਕ ਆਦਮੀ ਦੌੜਿਆ ਆ ਰਿਹਾ ਸੀ। ਉਹ ਬਹੁਤ ਘਬਰਾਇਆ ਹੋਇਆ ਸੀ। ਉਸ ਨੂੰ ਸਾਹ ਚੜ੍ਹਿਆ ਹੋਇਆ ਸੀ। ਇਹ ਤਾਂ ਸੁਰਜੀਤ ਸੀ।

ਕਿਰਨਦੀਪ ਨੇ ਸੁਰਜੀਤ ਨੂੰ ਖੜਾ ਕਰਕੇ ਪੁਛਿਆ, 'ਤੂੰ ਤਾਂ ਸੁਰਜੀਤ ਏਂ। ਰੁੱਕ ਜਾ ਵੀਰ ! ਬਾਂਦਰ ਦੇ ਪਿਛੇ ਨਾ ਦੌੜ। ਤੂੰ ਉਸ ਨੂੰ ਕਿਉਂ ਮਾਰਨਾ ਚਾਹੁੰਦਾ ਏਂ ? ਤੂੰ ਇਨ੍ਹਾਂ ਜਾਨਵਰਾਂ ਨੂੰ ਕਿਉਂ ਡਰਾ ਰਿਹਾ ਏਂ ? ਇਨ੍ਹਾਂ ਜਾਨਵਰਾਂ ਨੇ ਤੇਰਾ ਕੀ ਵਿਗਾੜਿਆ ਏ ? ਇਹ ਚੰਗੀ ਗੱਲ ਨਹੀਂ । ਆਪਾਂ ਨੂੰ ਇਉਂ ਜਾਨਵਰਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ। ਇਹ ਜਾਨਵਰ ਸਾਡੇ ਮਿੱਤਰ ਹਨ। ਸੁਰਜੀਤ ਕਿਰਨਦੀਪ ਤੇ ਕਹਿਣ ਤੇ ਰੁੱਕ ਗਿਆ। ਸੁਰਜੀਤ ਬਹੁਤ ਡਰਿਆ ਹੋਇਆ ਸੀ। ਉਸ ਕੋਲੋਂ ਬੋਲ ਵੀ ਨਹੀਂ ਸੀ ਹੁੰਦਾ। ਸੁਰਜੀਤ ਨੇ ਕਿਰਨਦੀਪ ਨੂੰ ਕਿਹਾ,' ਮੈਂ ਬਾਂਦਰ ਦੇ ਪਿੱਛੇ ਨਹੀਂ ਦੌੜ ਰਿਹਾ । ਮੈਂ ਉਸ ਨੂੰ ਨਹੀਂ ਦੌੜਾ ਰਿਹਾ। ਮੈਂ ਉਸ ਨੂੰ ਨਹੀਂ ਡਰਾ ਰਿਹਾ'।

ਕਿਰਨਦੀਪ ਨੇ ਫੇਰ ਸੁਰਜੀਤ ਨੂੰ ਪੁੱਛਿਆ,' ਫੇਰ ਤੂੰ ਦੌੜਿਆ ਕਿਉਂ ਜਾ ਰਿਹਾ ਏਂ ? ਘਬਰਾਇਆ ਹੋਇਆ ਕਿਉਂ ਏਂ ? ਕੀ ਗੱਲ ਹੈ ?' ਸੁਰਜੀਤ ਨੇ ਡਰਦਿਆਂ ਹੋਇਆਂ ਕਿਹਾ,' ਮੈਂ ਬਹੁਤ ਸਾਰੀ ਉੱਚੀ ਖੜ ਖੜ ਦੀ ਅਵਾਜ਼ ਸੁਣੀ। ਇਹ ਬਹੁਤ ਡਰਾਉਣੀ ਅਵਾਜ਼ ਸੀ। ਮੈਨੂੰ ਇਹ ਪਤਾ ਨਹੀਂ ਲਗਾ ਕਿ ਇਹ ਅਵਾਜ਼ ਕਿੱਥੋਂ ਆ ਰਹੀ ਹੈ, ਪਰ ਇਹ ਅਵਾਜ਼ ਮਗਰ ਦੌੜੀ ਆ ਰਹੀ ਹੈ, ਜਿਵੇਂ ਕੋਈ ਮੈਨੂੰ ਮਾਰਨ ਆ ਰਿਹਾ ਹੋਵੇ। ਮੈਂ ਇਸ ਅਵਾਜ਼ ਤੋਂ ਬਚਣ ਲਈ ਦੌੜ ਰਿਹਾ ਹਾਂ। ਵੇਖ ਹੁਣ ਕਿੰਨੀ ਡਰਾਉਣੀ ਅਵਾਜ਼ ਆ ਰਹੀ ਹੈ। ਇਹ ਅਵਾਜ਼ ਮੇਰਾ ਪਿਛਾ ਕਰ ਰਹੀ ਹੈ। ਇਹ ਅਵਾਜ਼ ਵਾਲਾ ਮੈਨੂੰ ਮਾਰ ਸੁੱਟੇਗਾ। ਔਹ ਵੇਖ ਹੁਣ ਅਵਾਜ਼

ਕਿੰਨੀ ਲਾਗੇ ਆ ਗਈ ਹੈ ।' ਇਹ ਕਹਿ ਕੇ ਸੁਰਜੀਤ ਫੇਰ ਤੇਜ਼ੀ ਨਾਲ ਦੌੜ ਪਿਆ ।

ਕਿਰਨਦੀਪ ਸੋਚਣ ਲੱਗਾ ਕਿ ਇਹ ਅਵਾਜ਼ ਕੌਣ ਪੈਦਾ ਕਰ ਰਿਹਾ ਹੈ ।

ਅਵਾਜ਼ ਹੋਰ ਤੇਜ਼ ਹੋ ਗਈ । ਖੜ ਖੜ, ਖੜ ਖੜ ਦੀ ਅਵਾਜ਼ ਬਹੁਤ ਲਾਗੇ ਆਉਂਦੀ ਪ੍ਰਤੀਤ ਹੋਈ । ਕਿਰਨਦੀਪ ਵੀ ਡਰ ਗਿਆ । ਕਿਰਨਦੀਪ ਡਰ ਕੇ ਦੌੜਨ ਹੀ ਲਗਾ ਸੀ ਕਿ ਅਵਾਜ਼ ਉਸ ਦੇ ਬਹੁਤ ਹੀ ਲਾਗੇ ਆ ਗਈ ।

ਡਰਦੇ ਡਰਦੇ ਕਿਰਨਦੀਪ ਨੇ ਪਿਛਾਂਹ ਵੇਖਿਆ । ਉਸ ਦਾ ਆਪਣਾ ਵੱਛਾ ਆ ਰਿਹਾ ਸੀ । ਕਿਰਨਦੀਪ ਨੇ ਉੱਚੀ ਅਵਾਜ਼ ਵਿੱਚ ਕਿਹਾ,' ਇਹ ਤਾਂ ਮੇਰਾ ਵੱਛਾ ਹੈ । ਇਹੋ ਹੀ ਸਭ ਨੂੰ ਡਰਾ ਰਿਹਾ ਹੈ ।'

ਕਿਰਨਦੀਪ ਨੇ ਸਾਰਿਆਂ ਨੂੰ ਅਵਾਜ਼ ਮਾਰੀ, 'ਅਟਕ ਜਾਓ ਭਾਈ, ਡਰੋ ਨਾ । ਇਹ ਤਾਂ ਮੇਰਾ ਵੱਛਾ ਹੈ । ਆਓ ਵੇਖੋ ਇਸ ਨੂੰ ਕੀ ਹੋ ਗਿਆ ਹੈ । ਮੇਰੀ ਸਹਾਇਤਾ ਕਰੋ ।'

ਐਨੇ ਨੂੰ ਵੱਛਾ ਕਿਰਨਦੀਪ ਕੋਲ ਪੁੱਜ ਗਿਆ । ਉਸ ਦੇ ਪੈਰਾਂ ਵਿੱਚ ਰਸੀ ਫਸੀ ਹੋਈ ਸੀ । ਰੱਸੀ ਨਾਲ ਬਾਲਟੀ ਬੰਨੀ ਹੋਈ ਸੀ । ਰੱਸੀ ਨੂੰ ਪੈਰਾਂ ਵਿੱਚੋਂ ਕੱਢਣ ਲਈ ਵੱਛਾ ਦੌੜ ਰਿਹਾ ਸੀ । ਜਦ ਉਹ ਦੌੜਦਾ ਸੀ ਤਾਂ ਬਾਲਟੀ ਖੜ ਖੜ ਕਰਦੀ ਸੀ । ਖੜ ਖੜ ਦੀ ਅਵਾਜ਼ ਨਾਲ ਵੱਛਾ ਹੋਰ ਡਰ ਜਾਂਦਾ ਸੀ ਤੇ ਹੋਰ ਤੇਜ਼ ਦੌੜਨ ਲਗ ਪੈਂਦਾ ਸੀ । ਬਾਲਟੀ ਦੀ ਖੜ ਖੜ ਦੀ ਅਵਾਜ਼ ਸੁਣ ਕੇ ਬਾਕੀ ਜਾਨਵਰ ਵੀ ਡਰ ਕੇ ਅਗੇ ਦੌੜਨ ਲੱਗ ਪਏ ਸਨ ।

ਕਿਰਨਦੀਪ ਵੱਛੇ ਦੇ ਪੈਰਾਂ ਵਿੱਚੋਂ ਰਸੀ ਕੱਢਣ ਲੱਗ ਪਿਆ । ਕਿਰਨਦੀਪ ਦੀ ਅਵਾਜ਼ ਸੁਣ ਕੇ ਮੱਖੀ, ਚਿੜੀ, ਬਿੱਲੀ, ਕੁੱਤਾ, ਬੱਕਰਾ, ਬਾਂਦਰ ਤੇ ਸੁਰਜੀਤ ਸਾਰੇ ਵੇਖਣ ਲਗ ਪਏ । ਫੇਰ ਸਾਰੇ ਕਿਰਨਦੀਪ ਕੋਲ ਆ ਗਏ ।

ਪਹਿਲਾਂ ਸੁਰਜੀਤ ਆਇਆ । ਸੁਰਜੀਤ ਦੇ ਪਿੱਛੋਂ ਬਾਂਦਰ

ਆਇਆ। ਬਾਂਦਰ ਦੇ ਪਿਛੇ ਬੱਕਰਾ ਆਇਆ ਤੇ ਉਸ ਦੇ ਪਿਛੇ ਕੁੱਤਾ। ਕੁੱਤੇ ਦੇ ਪਿਛੇ ਬਿੱਲੀ, ਚਿੜੀ ਤੇ ਮੱਖੀ ਵੀ ਆ ਗਈ। ਕਿਰਨਦੀਪ ਨੇ ਕਿਹਾ, 'ਭਾਈ ਇਹ ਮੇਰਾ ਵੱਛਾ ਹੈ। ਇਸ ਤੋਂ ਹੀ ਡਰੇ ਹੋ। ਇਸ ਨੂੰ ਹੀ ਤੁਸੀਂ ਹਊਆ ਸਮਝਿਆ ਸੀ।'

ਸੁਰਜੀਤ ਨੇ ਬਾਂਦਰ ਵੱਲ ਵੇਖਿਆ। ਬਾਂਦਰ ਨੇ ਬੱਕਰੇ ਵੱਲ ਵੇਖਿਆ। ਬੱਕਰੇ ਨੇ ਕੁੱਤੇ ਵੱਲ ਵੇਖਿਆ। ਕੁੱਤੇ ਨੇ ਬਿੱਲੀ ਵੱਲ ਵੇਖਿਆ। ਬਿੱਲੀ ਨੇ ਚਿੜੀ ਵੱਲ ਵੇਖਿਆ। ਚਿੜੀ ਨੇ ਮੱਖੀ ਵੱਲ ਵੇਖਿਆ ਤੇ ਫੇਰ ਸਾਰਿਆਂ ਨੇ ਵੱਛੇ ਵੱਲ ਵੇਖਿਆ। ਵੱਛੇ ਦੇ ਪੈਰਾਂ ਵਿੱਚ ਫਸੀ ਰੱਸੀ ਵੱਲ ਵੇਖਿਆ ਤੇ ਸਾਰੇ ਹੱਸਣ ਲਗ ਪਏ।

ਕਿਰਨਦੀਪ ਨੇ ਹੱਸਦਿਆਂ ਕਿਹਾ, 'ਐਵੇਂ ਨਹੀਂ ਡਰਨਾ ਚਾਹੀਦਾ, ਸੋਚ ਕੇ ਤੇ ਵਿਚਾਰ ਕੇ ਕੰਮ ਕਰਨਾ ਚਾਹੀਦਾ ਹੈ। ਤੁਸੀਂ ਤਾਂ ਕਮਲਿਆਂ ਵਾਂਗ ਐਵੇਂ ਡਰੀ ਜਾ ਰਹੇ ਸੀ'।

## ਅਭਿਆਸ

**1. ਲਿਖੋ**— ਐਵੇਂ ਨਹੀ ਡਰਨਾ ਚਾਹੀਦਾ, ਸੋਚ ਕੇ ਤੇ ਵਿਚਾਰ ਕੇ ਕੰਮ ਕਰਨਾ ਚਾਹੀਦਾ ਹੈ।

**2. ਦੱਸੋ**—1. ਕਿਰਨਦੀਪ ਕੋਲ ਕੀ ਸੀ ?
2. ਵੱਛਾ ਚਰਦਾ ਕਿੱਥੇ ਚਲਾ ਗਿਆ ?
3. ਪਹਿਲਾ ਕੌਣ ਦੌੜੀ ਜਾਂਦੀ ਦਿਸੀ ?
4. ਮੱਖੀ ਦੇ ਪਿਛੇ ਕੌਣ ਆ ਰਿਹਾ ਸੀ ?
5. ਚਿੜੀ ਦਾ ਪਿਛਾ ਕੌਣ ਕਰ ਰਿਹਾ ਸੀ ?
6. ਕੁੱਤਾ ਕਿਸ ਤੋਂ ਡਰ ਰਿਹਾ ਸੀ ?
7. ਬਾਂਦਰ ਕਿਸ ਤੋਂ ਡਰਦਾ ਦੌੜ ਰਿਹਾ ਸੀ ?
8. ਸੁਰਜੀਤ ਕਿਉਂ ਦੌੜ ਰਿਹਾ ਸੀ ?
9. ਖੜਕਾ ਕਿਉਂ ਹੋ ਰਿਹਾ ਸੀ ?
10. ਵੱਛੇ ਦੇ ਪੈਰ ਵਿੱਚ ਕੀ ਫਸ ਗਿਆ ਸੀ ?

**3. ਖ਼ਾਲੀ ਥਾਂ ਭਰੋ :—**

1. ਮੱਖੀ ਨਾ ਅੱਟਕੀ .........ਦੌੜੀ ਜਾਂਦੀ ਬੋਲੀ।
2. ਕੀ ਗੱਲ ਏ ........ਚਿੜੀਏ।
3. ਮੈਂ ਤਾਂ ਕਿਸੇ ਦਾ .......ਨਹੀਂ ਕਰ ਰਹੀ।
4. ਬਿੱਲੀ ਨੇ .......ਨਾਲ ਉੱਤਰ ਦਿੱਤਾ।
5. ਇਹ ਹੀ ਸਭ ਨੂੰ .........ਕਰ ਰਿਹਾ ਹੈ।
6. ਮੈਂ........... ਕੇ ਮਰਨਾ ਏਂ।
7. ਮੈਂ ........ਕੇ ਆਪਣੀ ਜਾਨ ਗੁਆਉਣੀ ਏਂ।
8. ਮੈਂ ਤਾਂ ਉਸ ਤੋਂ .............ਦੌੜ ਰਿਹਾ ਹਾਂ।

**4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਨਵੇਂ ਸ਼ਬਦ ਲਿਖੋ :—**

| | |
|---|---|
| ਡਰ—ਡਰਿਆ | ਵਿਗਾੜ—ਵਿਗਾੜਿਆ |
| ਹਰ— | ਮਾਰ— |
| ਤਰ— | ਉਤਾਰ— |
| ਮਰ— | ਸਹਾਰ— |
| ਦਰ— | ਨਿਖਾਰ— |

**5. ਦਿੱਤੇ ਸ਼ਬਦਾਂ ਦੇ ਸਾਹਮਣੇ ਵਾਕ ਵਿੱਚ ਸ਼ਬਦ ਦੇ ਨਾਲ ਰਲਦੇ ਭਾਵ ਵਾਲੇ ਸ਼ਬਦ ਤੇ '√' ਨਿਸ਼ਾਨ ਲਾਓ:—**

(1) **ਕਾਹਲੀ**—ਬਿੱਲੀ ਨੇ ਬੜੀ ਤੇਜ਼ੀ ਨਾਲ ਉੱਤਰ ਦਿੱਤਾ।

(2) **ਮਾਨਸ**—ਭਲਾ ਆਦਮੀ ਬਣ ਕੇ ਪਿੱਛੇ ਮੁੜ ਜਾ।

(3) **ਅਟਕ**—ਮੈਂ ਰੁਕ ਕੇ ਆਪਣੀ ਜਾਨ ਨਹੀਂ ਗੁਆਉਣੀ।

**6. ਕਰੋ**— ਮੱਖੀ, ਚਿੜੀ, ਬਿੱਲੀ, ਕੁੱਤਾ, ਬੱਕਰਾ, ਬਾਂਦਰ, ਸੁਰਜੀਤ ਤੇ ਕਿਰਨਦੀਪ ਦੇ ਬੋਲ ਵੱਖ ਵੱਖ ਬੱਚੇ ਬੋਲ ਕੇ ਇਹ ਨਾਟਕ ਖੇਡਣ । ਹਰ ਇੱਕ ਦੌੜਿਆ ਜਾਵੇ, ਤੇ ਕਿਰਨਦੀਪ ਸਾਰਿਆਂ ਨੂੰ ਪੁੱਛੇ। ਸਭ ਤੋਂ ਮਗਰੋਂ ਇੱਕ ਬੱਚਾ ਵੱਛੇ ਦਾ ਅਭੀਨੈ ਕਰਦਾ ਆਵੇ ਤੇ ਉਸ ਦੇ ਪੈਰ ਵਿੱਚ ਬਾਲਟੀ ਹੋਵੇ।



## ਪਾਠ ਤੀਜਾ





ਗੋਗਾ ਦੇ ਘਰ ਟੀ. ਵੀ. ਦਾ ਸੈੱਟ ਸੀ। ਉਹ ਹਰ ਰਾਤ ਨੂੰ ਟੀ. ਵੀ. ਤੇ ਪ੍ਰੋਗਰਾਮ ਵੇਖਿਆ ਕਰਦੀ ਸੀ। ਉਸ ਨੂੰ ਅੰਮ੍ਰਿਤਸਰ ਟੀ. ਵੀ. ਸਟੇਸ਼ਨ ਦਾ ਪ੍ਰੋਗਰਾਮ ਬਹੁਤ ਸੋਹਣਾ ਲੱਗਿਆ ਕਰਦਾ ਸੀ।

ਗੋਗਾ ਦਾ ਦਿਲ ਟੀ. ਵੀ. ਸਟੇਸ਼ਨ ਵੇਖਣ ਨੂੰ ਬੜਾ ਕਰਦਾ ਸੀ। ਉਸ ਨੇ ਆਪਣੇ ਪਿਤਾ ਨੂੰ ਕਈ ਵਾਰ ਕਿਹਾ ਸੀ ਕਿ ਉਹ ਉਸ ਨੂੰ ਦਿੱਲੀ ਵਿੱਚ ਟੀ.ਵੀ. ਦਾ ਪ੍ਰੋਗਰਾਮ ਰੀਕਾਰਡ ਹੁੰਦਾ ਵਿਖਾ ਲਿਆਉਣ, ਪਰ ਉਸ ਦੇ ਪਿਤਾ ਕੋਲ ਵਿਹਲ ਹੀ ਨਹੀਂ ਸੀ।

ਗੋਗਾ ਬਹੁਤ ਸੋਹਣਾ ਗਾਉਂਦੀ ਸੀ। ਹੁਸ਼ਿਆਰਪੁਰ ਦੇ ਸਾਰੇ ਸਕੂਲਾਂ ਦੀਆਂ ਵਿਦਿਆਰਥਣਾਂ ਦਾ ਲੋਕ-ਗੀਤ ਗਾਉਣ ਦਾ ਮੁਕਾਬਲਾ ਹੋਇਆ। ਪਹਿਲਾਂ ਇਹ ਮੁਕਾਬਲਾ ਕੇਵਲ ਹੁਸ਼ਿਆਰਪੁਰ ਦੇ ਸਕੂਲਾਂ ਵਿਚਕਾਰ ਹੋਇਆ। ਇਸ ਵਿੱਚ ਗੋਗਾ ਪਹਿਲੇ ਨੰਬਰ ਤੇ ਆਈ। ਗੋਗਾ ਨੇ ਮੁਕਾਬਲੇ ਵਿੱਚ ਇਹ ਗੀਤ ਗਾਇਆ ਸੀ :

ਗਲੀ ਗਲੀ ਵਣਜਾਰਾ ਫਿਰਦਾ<br>
ਚੂੜੀਆਂ ਤੇ ਲਓ ਨੀ ਚੜ੍ਹਾ।<br>
ਸੱਸ ਕੋਲੋਂ ਚੋਰੀ, ਨਨਾਣ ਕੋਲੋਂ ਚੋਰੀ

ਬਨਜਾਰਾ ਤੇ ਲਿਆ ਨੀ ਬੁਲਾ।

ਫਿਰ ਇਹ ਮੁਕਾਬਲਾ ਹੁਸ਼ਿਆਰਪੁਰ ਦੇ ਜ਼ਿਲ੍ਹਾ-ਪੱਧਰ ਤੇ ਹੋਇਆ। ਇਸ ਵਿੱਚ ਵੀ ਗੋਗਾ ਪਹਿਲੇ ਨੰਬਰ ਤੇ ਆਈ।

ਸਕੂਲਾਂ ਦੇ ਵੱਡੇ ਕਰਮਚਾਰੀਆਂ ਕੋਲੋਂ ਅੰਮ੍ਰਿਤਸਰ ਟੀ. ਵੀ. ਸਟੇਸ਼ਨ ਨੇ ਮੰਗ ਕੀਤੀ, 'ਅਸੀਂ ਪਹਿਲੇ ਨੰਬਰ ਤੇ ਆਉਣ ਵਾਲੀਆਂ ਵਿਦਿਆਰਥਣਾਂ ਦੇ ਗੀਤ ਟੀ. ਵੀ. ਤੇ ਸੁਣਾਉਣਾ ਚਾਹੁੰਦੇ ਹਾਂ। ਤੁਸੀਂ ਆਪਣੇ ਸਕੂਲਾਂ ਦੇ ਮੁੱਖ ਅਧਿਆਪਕਾਂ ਨੂੰ ਆਦੇਸ਼ ਕਰ ਦਿਓ ਕਿ ਜਦ ਬੱਚੇ ਨੂੰ ਸਾਡਾ ਸੱਦਾ ਜਾਵੇ ਉਹ ਬੱਚੇ ਨੂੰ ਦਿੱਲੀ ਭੇਜ ਦੇਣ।'

ਸਕੂਲਾਂ ਦੇ ਵੱਡੇ ਕਰਮਚਾਰੀ ਮੰਨ ਗਏ।

ਗੋਗਾ ਨੂੰ ਦਿੱਲੀ ਤੋਂ ਟੀ. ਵੀ. ਸਟੇਸ਼ਨ ਤੇ ਪੁੱਜਣ ਦਾ ਸੱਦਾ ਆ ਗਿਆ। ਉਸ ਵਿੱਚ ਇੱਕ ਫ਼ਾਰਮ ਸੀ। ਇੱਕ ਪਾਸ ਸੀ, ਕਿਉਂਕਿ ਪਾਸ ਤੋਂ ਬਿਨਾਂ ਅੰਦਰ ਜਾਣ ਦੀ ਆਗਿਆ ਨਹੀਂ। ਗੋਗਾ ਨੇ ਫ਼ਾਰਮ ਭਰ ਕੇ ਭੇਜ ਦਿੱਤਾ।

ਗੋਗਾ ਨੂੰ ਇੱਕ ਮਾਰਚ ਨੂੰ ਦਸ ਵਜੇ ਸਵੇਰੇ ਦਫ਼ਤਰ ਵਿੱਚ ਸੱਦਿਆ ਸੀ। ਅਧਿਆਪਕ ਨੇ ਸਭ ਕੁਝ ਸਮਝਾ ਦਿਤਾ ਸੀ ਕਿ ਕਿਵੇਂ ਬਾਹਰਲੇ ਗੇਟ ਤੇ ਪਾਸ ਵਿਖਾ ਕੇ ਅੰਦਰ ਲੰਘਣਾ ਹੈ, ਫਿਰ ਕਿਵੇਂ ਪਾਸ ਦਰਜ ਕਰਵਾਉਣਾ ਹੈ ਤੇ ਫਿਰ ਪਾਸ ਅਗਲੇ ਗੇਟ ਤੇ ਵਿਖਾ ਕੇ ਅੰਦਰ ਜਾਣਾ ਹੈ।

ਗੋਗਾ ਅਠਾਈ ਫ਼ਰਵਰੀ ਨੂੰ ਆਪਣੀ ਮਾਸੀ ਦੇ ਨਾਲ ਦਿੱਲੀ ਪੁੱਜ ਗਈ। ਰਾਤ ਉਹ ਆਪਣੀ ਮਾਸੀ ਦੇ ਘਰ ਰਹੀ। ਸਵੇਰੇ ਉਸ ਨੇ ਗੂਹੜੇ ਰੰਗ ਦੇ ਕੱਪੜੇ ਪਾਏ, ਕਿਉਂਕਿ ਟੀ. ਵੀ. ਵਾਲਿਆਂ ਨੇ ਚਿੱਠੀ ਵਿੱਚ ਗੂਹੜੇ ਤੇ ਡੱਬੀਆਂ ਵਾਲੇ ਕੱਪੜੇ ਪਾ ਕੇ ਆਉਣ ਨੂੰ ਕਿਹਾ ਸੀ। ਹਲਕੇ ਰੰਗ ਵਾਲੇ ਕੱਪੜਿਆਂ ਨਾਲ ਫ਼ੋਟੋ ਠੀਕ ਨਹੀਂ ਆਉਂਦੀ। ਉਸ ਦੀ ਮਾਸੀ ਦਾ ਭਰਾ ਉਸ ਨੂੰ ਟੀ. ਵੀ. ਸਟੇਸ਼ਨ ਦੇ ਗੇਟ ਤੇ ਛੱਡ ਕੇ ਆਪ ਆਪਣੇ ਕੰਮ ਤੇ ਚਲਾ ਗਿਆ।

ਗੋਗਾ ਬੜੀ ਸਿਆਣੀ ਸੀ। ਆਪਣੀ ਸ਼੍ਰੇਣੀ ਵਿੱਚੋਂ ਵੀ ਪਹਿਲੇ ਨੰਬਰ

ਤੇ ਆਉਂਦੀ ਸੀ। ਉਸ ਨੇ ਪਹਿਲਾਂ ਆਪਣਾ ਪਾਸ ਗੇਟ-ਕੀਪਰ ਨੂੰ ਵਿਖਾਇਆ। ਉਸ ਨੇ ਗੇਟ ਖੋਲ੍ਹ ਦਿੱਤਾ ਤੇ ਅਗਲੇ ਦਫ਼ਤਰ ਦਾ ਪੂਰਾ ਪਤਾ ਦੱਸ ਦਿੱਤਾ।

ਗੋਗਾ ਦਫ਼ਤਰ ਗਈ। ਉਸ ਨੇ ਟੀ. ਵੀ. ਵਾਲਿਆਂ ਦੀ ਚਿੱਠੀ ਤੇ ਪਾਸ ਕਲਰਕ ਨੂੰ ਵਿਖਾਏ। ਉਸ ਨੇ ਗੋਗਾ ਦਾ ਨਾਂ ਰਜਿਸਟਰ ਤੇ ਭਰ ਕੇ ਉਸ ਦੇ ਅਗੇ ਦਸਖ਼ਤ ਕਰਾ ਲਏ। ਨਾਲ ਇੱਕ ਪਾਸ ਹੋਰ ਗੋਗਾ ਨੂੰ ਦੇ ਦਿੱਤਾ, ਜਿਹੜਾ ਵਿਖਾ ਕੇ ਅੰਦਰ ਲੰਘਣਾ ਸੀ। ਉਸ ਉੱਤੇ ਇਹ ਵੀ ਲਿਖਿਆ ਸੀ ਕਿ ਕਿਸ ਮੰਜ਼ਲ ਵਿੱਚ ਤੇ ਕਿੰਨੇ ਨੰਬਰ ਵਾਲੇ ਕਮਰੇ ਵਿੱਚ ਜਾਣਾ ਹੈ।

ਗੋਗਾ ਪਾਸ ਲੈ ਕੇ ਅੰਦਰਲੇ ਗੇਟ ਤੇ ਆਈ। ਗੇਟ ਵਾਲੇ ਨੇ ਗੋਗਾ ਨੂੰ ਅੰਦਰ ਲੰਘਾ ਦਿੱਤਾ ਤੇ ਸਮਝਾ ਦਿੱਤਾ, ' ਸਾਹਮਣੇ ਲਿਫ਼ਟ ਹੈ। ਉਸ ਰਾਹੀਂ ਚਾਰ ਨੰਬਰ ਮੰਜ਼ਲ ਤੇ ਚਲੇ ਜਾਓ, ਉਥੇ 429 ਨੰਬਰ ਕਮਰਾ ਹੈ।'

ਤੁਹਾਨੂੰ ਸ਼ਾਇਦ ਲਿਫ਼ਟ ਦਾ ਨਾ ਪਤਾ ਹੋਵੇ। ਲਿਫ਼ਟ ਬਿਜਲੀ ਵਾਲੀ ਪੌੜੀ ਹੈ। ਇੱਕ ਫੱਟਾ ਜਿਹਾ ਹੁੰਦਾ ਹੈ। ਉਸ ਉੱਤੇ ਖੜੇ ਹੋ ਜਾਈਦਾ ਹੈ । ਉਹ ਫੱਟਾ ਆਪਣੇ ਆਪ ਹੇਠਾਂ ਉੱਤੇ ਚਲਾ ਜਾਂਦਾ ਹੈ।

ਗੋਗਾ ਅਗੇ ਚਲੀ ਗਈ ਜਿੱਥੇ ਲਿਫ਼ਟ ਸੀ। ਲਿਫ਼ਟ ਉਪੱਰੋਂ ਆ ਰਿਹਾ ਸੀ। ਇਸ ਦਾ ਪਤਾ ਕੰਧ ਵਿੱਚ ਲਗੇ ਬਿਜਲੀ ਦੇ ਚਾਨਣ ਤੋਂ ਲਗਦਾ ਹੈ। ਉੱਥੇ ਇੱਕ ਲਾਲ ਲੋ ਦਾ ਤੀਰ ਜਿਹਾ ਬਣਿਆ ਹੋਇਆ ਸੀ ਜਿਸ ਦਾ ਮੂੰਹ ਹੇਠਾਂ ਨੂੰ ਸੀ। ਇਸ ਦਾ ਭਾਵ ਸੀ ਕਿ ਲਿਫ਼ਟ ਥੱਲੇ ਵੱਲ ਆ ਰਿਹਾ ਹੈ। ਅੰਤ ਲਿਫ਼ਟ ਪਹਿਲੇ ਫ਼ਰਸ਼ ਤੇ ਆ ਗਿਆ। ਬੂਹਾ ਖੁਲ੍ਹਿਆ ਤੇ ਵਿੱਚੋਂ ਪੰਜ ਆਦਮੀ ਨਿਕਲੇ। ਗੋਗਾ ਤੇ ਸੱਤ ਆਦਮੀ ਇਸ ਦੇ ਅੰਦਰ ਵੜ ਗਏ। ਸੰਚਾਲਕ ਨੇ ਬੂਹਾ ਬੰਦ ਕਰ ਲਿਆ। ਇਹ ਫੱਟਾ ਉੱਪਰ ਨੂੰ ਜਾਣ ਲੱਗ ਪਿਆ। ਅੰਦਰੋਂ ਬੂਹੇ ਉੱਤੇ ਲਾਲ ਲੋ ਵਿੱਚ ਇੱਕ ਨੰਬਰ ਦਿੱਸਿਆ। ਲਿਫ਼ਟ ਖੜਾ ਹੋ ਗਿਆ। ਬੂਹਾ ਖੁਲ੍ਹਿਆ। ਦੋ ਆਦਮੀ ਬਾਹਰ ਚਲੇ ਗਏ ਤੇ ਇੱਕ ਅੰਦਰ ਆ ਗਿਆ। ਬੂਹਾ ਫਿਰ ਬੰਦ ਹੋ ਗਿਆ। ਇਉਂ ਲਿਫ਼ਟ ਚਾਰ ਨੰਬਰ ਤੇ ਪੁੱਜਾ। ਬੂਹਾ ਖੁੱਲ੍ਹਾ ਤੇ ਗੋਗਾ

ਬਾਹਰ ਆ ਗਈ। ਕਮਰਿਆਂ ਉੱਤੇ ਨੰਬਰ ਲਿਖੇ ਹੋਏ ਸਨ। ਇਸ ਲਈ ਗੋਗਾ ਨੂੰ ਕਮਰਾ ਲੱਭਣ ਵਿੱਚ ਕੋਈ ਔਖਿਆਈ ਨਾ ਹੋਈ। ਗੋਗਾ ਨੇ ਆਪਣਾ ਪਾਂਸ ਅਤੇ ਇੱਥੋਂ ਗਈ ਚਿੱਠੀ ਵਿਖਾਈ। ਉਨ੍ਹਾਂ ਨੇ ਗੋਗਾ ਨੂੰ ਉੱਥੇ ਬਿਠਾ ਲਿਆ।

ਉਨ੍ਹਾਂ ਨੇ ਕਿਹਾ ਕਿ ਹੁਣੇ ਤੁਹਾਨੂੰ ਪਹਿਲਾਂ ਮੇਕਅੱਪ ਕਮਰੇ ਵਿੱਚ ਲੈ ਜਾਇਆ ਜਾਵੇਗਾ।

ਕਰਮਚਾਰੀ ਗੋਗਾ ਨੂੰ ਮੇਕਅੱਪ ਕਮਰੇ ਵਿੱਚ ਲੈ ਗਏ। ਉੱਥੇ ਉਨ੍ਹਾਂ ਨੇ ਗੋਗਾ ਦੇ ਮੂੰਹ ਅਤੇ ਹੱਥ ਉੱਤੇ ਕੋਈ ਤੇਲ ਜਿਹਾ ਲਾਇਆ। ਉਨ੍ਹਾਂ ਨੇ ਗੋਗਾ ਨੂੰ ਦਸਿਆ ਕਿ ਸਰੀਰ ਦਾ ਜਿਹੜਾ ਹਿੱਸਾ ਨੰਗਾ ਹੈ ਉਸ ਤੇ ਤੇਲ ਲਾਉਣਾ ਬਹੁਤ ਜ਼ਰੂਰੀ ਹੈ, ਨਹੀਂ ਤੇ ਫ਼ੋਟੋ ਠੀਕ ਨਹੀਂ ਆਉਂਦੀ।

ਮੇਕਅੱਪ ਤੋਂ ਮਗਰੋਂ ਗੋਗਾ ਸਟੂਡੀਓ ਵਿੱਚ ਗਈ। ਇੱਥੇ ਸਾਰੀ ਛੱਤ ਉੱਤੇ ਬਹੁਤ ਵੱਡੇ ਵੱਡੇ ਬਿਜਲੀ ਦੇ ਬੱਲਬ ਲੱਗੇ ਹੋਏ ਸਨ। ਸਟੈਂਡ ਉੱਤੇ ਵੀ ਬਹੁਤ ਵੱਡੇ ਵੱਡੇ ਬਿਜਲੀ ਦੇ ਬੱਲਬ ਲਗੇ ਹੋਏ ਸਨ। ਲੱਕੜ ਦਾ ਇੱਕ ਥੜਾ ਜਿਹਾ ਬਣਿਆ ਹੋਇਆ ਸੀ। ਉਸ ਉੱਤੇ ਕੱਪੜਾ ਵਿਛਾ ਕੇ ਗੋਗਾ ਨੂੰ ਬਿਠਾ ਦਿੱਤਾ। ਪਿੱਛੇ ਲੱਕੜ ਦੇ ਬਣੇ ਪਰਦੇ ਖੜੇ ਕਰਕੇ ਇੱਕ ਕਮਰਾ ਜਿਹਾ ਬਣਾ ਲਿਆ। ਗੋਗਾ ਦੇ ਸਿਰ ਉੱਤੇ ਸ਼ਕਤੀਸ਼ਾਲੀ ਬਿਜਲੀ ਦੇ ਬੱਲਬ ਜਗਾ ਦਿੱਤੇ। ਇੱਕ ਵੱਡਾ ਸਾਰਾ ਬੱਲਬ,ਜਿਹੜਾ ਸਟੈਂਡ ਉੱਤੇ ਜੜਿਆ ਹੋਇਆ ਸੀ,ਸੱਜੇ ਪਾਸੇ ਰੱਖ ਦਿੱਤਾ। ਇਹੋ ਜਿਹਾ ਇੱਕ ਬੱਲਬ ਖੱਬੇ ਪਾਸੇ ਰੱਖ ਦਿੱਤਾ। ਇਉਂ ਕਿੰਨਾ ਚਿਰ ਕਰਮਚਾਰੀ ਬੱਲਬਾਂ ਨੂੰ ਅੱਗੇ ਪਿੱਛੇ ਕਰਕੇ ਚਾਨਣ ਠੀਕ ਕਰਦੇ ਰਹੇ। ਫੇਰ ਉਨ੍ਹਾਂ ਨੇ ਬਹੁਤ ਸ਼ਕਤੀਸ਼ਾਲੀ ਮਾਈਕ ਗੋਗਾ ਦੇ ਗਲ ਵਿੱਚ ਪਾਕੇ ਉਸ ਦੇ ਕੁੜਤੇ ਹੇਠਾਂ ਲਕੋ ਦਿਤਾ ਤਾਂ ਜੋ ਇਹ ਦਿੱਸੇ ਨਾ।

ਫੇਰ ਉਨ੍ਹਾਂ ਨੇ ਦੋ ਬਹੁਤ ਵੱਡੇ ਸਾਰੇ ਕੈਮਰੇ,ਜਿਹੜੇ ਗੱਡੀ ਵਾਂਗ ਪਹੀਆਂ ਉੱਤੇ ਅੱਗੇ ਪਿੱਛੇ ਕੀਤੇ ਜਾਂਦੇ ਸਨ, ਫ਼ਿੱਟ ਕੀਤੇ। ਸਾਹਮਣੇ ਇੱਕ ਟੀ. ਵੀ. ਸੈਟ ਫਿਟ ਕੀਤਾ, ਤਾਂ ਜੋ ਨਾਲੋ ਨਾਲ ਪਤਾ ਲਗਦਾ ਜਾਵੇ ਕਿ ਗਾਉਣ ਵਾਲੇ ਦੀ ਅਵਾਜ਼ ਤੇ ਫ਼ੋਟੋ ਕਿਵੇਂ ਟੀ. ਵੀ. ਤੇ ਦਿੱਸੇਗੀ।

ਗੋਗਾ ਦੀਆਂ ਬਹੁਤੇ ਚਾਨਣ ਵਿੱਚ ਅੱਖਾਂ ਚੁੰਧਿਆ ਰਹੀਆਂ ਸਨ। ਕੈਮਰੇ ਤੇ ਬੱਲਬ ਨੂੰ ਠੀਕ ਕਰਦਿਆਂ ਕਰਮਚਾਰੀਆਂ ਨੇ ਤਿੰਨ ਘੰਟੇ ਲਾ ਦਿਤੇ। ਗਾਉਣ ਵਾਲਾ ਉੱਥੋਂ ਉੱਠ ਨਹੀਂ ਸੀ ਸਕਦਾ।

ਕਰਮਚਾਰੀ ਨੇ ਕਿਹਾ, 'ਮੈਂ ਜਦ ਇਸ਼ਾਰਾ ਕਰਾਂਗਾ ਤਾਂ ਗਾਉਣਾ ਅਰੰਭ ਕਰਨਾ।'

ਦੋ ਤਿੰਨ ਵਾਰੀ ਕਰਮਚਾਰੀ ਨੇ ਅਰੰਭ ਕਰਨ ਦਾ ਇਸ਼ਾਰਾ ਕੀਤਾ, ਪਰ ਫੇਰ ਬੰਦ ਕਰਾਉਣਾ ਪਿਆ।

ਆਖ਼ਰ ਗੋਗਾ ਨੇ ਗਾਉਣਾ ਅਰੰਭ ਕੀਤਾ। ਦੋਵੇਂ ਕੈਮਰੇ ਕੰਮ ਕਰ ਰਹੇ ਸਨ। ਨਾਲੋ ਨਾਲ ਆਪਣੀ ਥਾਂ ਵੀ ਬਦਲ ਰਹੇ ਸਨ। ਸਾਹਮਣੇ ਗੋਗਾ ਦੀ ਤਸਵੀਰ ਟੀ. ਵੀ. ਉੱਤੇ ਚੰਗੀ ਤਰ੍ਹਾਂ ਦਿਸ ਰਹੀ ਸੀ। ਕੈਮਰਾ ਕਦੀ ਖੱਬੇ ਪਾਸਿਉਂ ਤਸਵੀਰ ਲੈਂਦਾ ਸੀ, ਕਦੀ ਸੱਜੇ ਪਾਸਿਉਂ ਲੈਂਦਾ ਸੀ ਤੇ ਕਦੀ ਅਗਿਉਂ।

ਗੋਗਾ ਨੇ ਦਸ ਮਿੰਟ ਆਪਣਾ ਗੀਤ ਗਾਇਆ। ਜਦ ਗੀਤ ਮੁੱਕਾ ਤਾਂ ਕੈਮਰੇ ਵਾਲੇ ਨੇ ਬੰਦ ਕਰਨ ਲਈ ਕਿਹਾ। ਸਾਰੇ ਬੱਲਬ ਬੁਝਾ ਦਿੱਤੇ। ਗੋਗਾ ਉੱਥੋਂ ਉੱਠ ਕੇ ਆ ਗਈ। ਗੋਗਾ ਨੂੰ ਉਨ੍ਹਾਂ ਨੇ ਉਸੇ ਵੇਲੇ ਹੀ ਤਿੰਨ ਸੌ ਰੁਪੈ ਦਾ ਚੈੱਕ ਦੇ ਦਿੱਤਾ। ਗੋਗਾ ਚੈੱਕ ਲੈ ਕੇ ਸ਼ਾਮ ਨੂੰ ਆਪਣੀ ਮਾਸੀ ਦੇ ਘਰ ਆ ਗਈ।

ਦੂਜੇ ਦਿਨ ਗੋਗਾ ਆਪਣੇ ਘਰ ਹੁਸ਼ਿਆਰਪੁਰ ਪੁੱਜ ਗਈ।

ਗੋਗਾ ਦਾ ਪ੍ਰੋਗਰਾਮ ਗਿਆਰਾਂ ਮਾਰਚ ਨੂੰ ਟੀ. ਵੀ. ਤੇ ਆਉਣਾ ਸੀ। ਇਹ ਸੂਚਨਾ ਅਖ਼ਬਾਰ ਵਿੱਚ ਪਹਿਲਾਂ ਹੀ ਆ ਗਈ ਸੀ। ਗੋਗਾ ਨੂੰ ਚਿੱਠੀ ਰਾਹੀਂ ਵੀ ਪਤਾ ਲੱਗ ਗਿਆ ਸੀ। ਅਖ਼ਬਾਰ ਦੀ ਸੂਚਨਾ ਰਾਹੀਂ ਗੱਲ ਹੋਰ ਪੱਕੀ ਹੋ ਗਈ ਸੀ।

ਗਿਆਰਾਂ ਮਾਰਚ ਰਾਤ ਦੇ ਅੱਠ ਵਜੇ ਗੋਗਾ ਦਾ ਪ੍ਰੋਗਰਾਮ ਆਉਣਾ ਸੀ। ਗੋਗਾ ਦੇ ਸਾਰੇ ਭੈਣ ਭਰਾ ਤੇ ਮਾਪੇ ਟੀ. ਵੀ. ਸੈੱਟ ਦੇ ਸਾਹਮਣੇ ਬੈਠੇ ਸਨ।

ਅੰਤ ਗੋਗਾ ਦਾ ਪ੍ਰੋਗਰਾਮ ਆਇਆ। ਗੋਗਾ ਆਪਣਾ ਪ੍ਰੋਗਰਾਮ ਆਪ ਵੇਖ ਕੇ ਬਹੁਤ ਖ਼ੁਸ਼ ਹੋ ਰਹੀ ਸੀ। ਉਸ ਨੂੰ ਆਪਣੀ ਤਸਵੀਰ ਟੀ. ਵੀ.ਤੇ ਬੜੀ ਪਿਆਰੀ ਤੇ ਬੜੀ ਅਜ਼ੀਬ ਲੱਗ ਰਹੀ ਸੀ। ਟੀ. ਵੀ. ਉੱਤੇ ਗੋਗਾ ਦਾ ਕਦੀ ਕੋਈ ਪਾਸਾ ਵਿਖਾਇਆ ਜਾਂਦਾ ਸੀ,ਕਦੀ ਕੋਈ। ਕਦੀ ਸਾਰੀ ਤਸਵੀਰ ਦਿਸਦੀ ਸੀ ਤੇ ਕਦੀ ਅੱਧੀ। ਅੰਤ ਗੋਗਾ ਦਾ ਪ੍ਰੋਗਰਾਮ ਖ਼ਤਮ ਹੋ ਗਿਆ।

ਗੋਗਾ ਦੇ ਮਾਪਿਆਂ ਨੇ ਆਪਣੀ ਬੱਚੀ ਦੇ ਇਸ ਪਹਿਲੇ ਪ੍ਰੋਗਰਾਮ ਦੀ ਖ਼ੁਸ਼ੀ ਵਿੱਚ ਉਸ ਨੂੰ ਸੌ ਰੁਪਿਆ ਇਨਾਮ ਦਿੱਤਾ। ਦੂਜੇ ਦਿਨ ਸਕੂਲ ਵਾਲਿਆਂ ਨੇ ਵੀ ਇੱਕ ਵੱਡਾ ਸਮਾਗਮ ਕਰਕੇ ਗੋਗਾ ਨੂੰ ਪੁਰਸਕਾਰ ਦਿੱਤਾ।

## ਅਭਿਆਸ

**1. ਲਿਖੋ**— ਸਕੂਲ ਵਾਲਿਆਂ ਨੇ ਵੀ ਇੱਕ ਵੱਡਾ ਸਾਰਾ ਸਮਾਗਮ ਕਰਕੇ ਗੋਗਾ ਨੂੰ ਪੁਰਸਕਾਰ ਦਿੱਤਾ।

**2. ਦੱਸੋ**—1. ਗੋਗਾ ਕੋਲ ਕਿਹੜਾ ਟੀ. ਵੀ. ਸੈੱਟ ਸੀ ?

2. ਗੋਗਾ ਨੂੰ ਕਿੱਥੋਂ ਦਾ ਪ੍ਰੋਗਰਾਮ ਸੋਹਣਾ ਲੱਗਿਆ ਕਰਦਾ ਸੀ ?
3. ਗੋਗਾ ਨੇ ਸਕੂਲਾਂ ਦੇ ਗੀਤ-ਮੁਕਾਬਲੇ ਵਿੱਚ ਕਿਹੜਾ ਗੀਤ ਗਾਇਆ ਸੀ ?
4. ਗੋਗਾ ਨੂੰ ਕਿੱਥੋਂ ਸੱਦਾ ਆਇਆ ?
5. ਗੋਗਾ ਕਿਸ ਦਿਨ ਦਿੱਲੀ ਪੁੱਜੀ ?
6. ਸਵੇਰੇ ਟੀ. ਵੀ. ਸਟੇਸ਼ਨ ਉੱਤੇ ਜਾਣ ਲਈ ਗੋਗਾ ਨੇ ਕਿਹੋ ਜਿਹੇ ਕੱਪੜੇ ਪਾਏ ? ਉਹ ਕਿਸ ਨਾਲ ਟੀ. ਵੀ. ਸਟੇਸ਼ਨ ਤੇ ਗਈ ਸੀ ?
7. ਪਹਿਲਾਂ ਗੋਗਾ ਨੇ ਟੀ. ਵੀ. ਸਟੇਸ਼ਨ ਉੱਤੇ ਪਾਸ ਕਿੱਥੇ ਵਿਖਾਇਆ ?
8. ਗੋਗਾ ਚੌਥੀ ਮੰਜ਼ਿਲ ਤੇ ਕਿਵੇਂ ਗਈ ?
9. ਗੋਗਾ ਦੇ ਮੂੰਹ ਤੇ ਸਟੂਡੀਓ ਅੰਦਰ ਜਾਣ ਤੋਂ ਪਹਿਲਾਂ ਕੀ ਲਾਇਆ ਸੀ ?

10. ਗੋਗਾ ਦੇ ਦੁਆਲੇ ਕਿੰਨੇ ਬੱਲਬ ਰਖੇ ਗਏ ?

11. ਗੋਗਾ ਦੇ ਅੱਗੇ ਕਿੰਨੇ ਕੈਮਰੇ ਸਨ ?

12. ਗੋਗਾ ਕੋਲ ਮਾਈਕ ਕਿੱਥੇ ਲਕੋਇਆ ਹੋਇਆ ਸੀ ?

13. ਕੀ ਟੀ. ਵੀ. ਸੈੱਟ ਵੀ ਗੋਗਾ ਦੇ ਸਾਹਮਣੇ ਪਿਆ ਸੀ ਜਦ ਉਹ ਗਾਉਂਦੀ ਸੀ ?

14. ਗੋਗਾ ਦੇ ਮਾਪਿਆਂ ਨੇ ਗੋਗਾ ਦਾ ਟੀ. ਵੀ. ਸਟੇਸ਼ਨ ਉੱਤੇ ਪ੍ਰੋਗਰਾਮ ਵੇਖ ਕੇ ਕੀ ਦਿੱਤਾ ?

**3. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :—**

ਦਸ, ਚਾਨਣ, ਸਵੇਰੇ, ਸੋਹਣਾ, ਗੂਹੜੇ ਰੰਗ ।

1. ਗੋਗਾ ਬਹੁਤ........ਗਾਉਂਦੀ ਸੀ ।
2. ਗੋਗਾ ਨੂੰ ਇੱਕ ਮਾਰਚ ਨੂੰ ਦਸ ਵਜੇ ..... ਦਫ਼ਤਰ ਵਿੱਚ ਸੱਦਿਆ ਸੀ ।
3. ਟੀ. ਵੀ. ਵਾਲਿਆਂ ਨੇ ਚਿੱਠੀ ਵਿੱਚ ....... ਵਾਲੇ ਤੇ ਡੱਬੀਆਂ ਵਾਲੇ ਕੱਪੜੇ ਪਾ ਕੇ ਆਉਣ ਨੂੰ ਕਿਹਾ ਸੀ ।
4. ਗੋਗਾ ਦੀਆਂ ਬਹੁਤੇ ....... ਵਿੱਚ ਅੱਖਾਂ ਝੁੰਧਿਆ ਰਹੀਆਂ ਸਨ ।

**4. ਹੇਠਲੇ ਸ਼ਬਦਾਂ ਦੇ ਅੱਗੇ ਲਿਖੇ ਵਾਕਾਂ ਵਿੱਚ ਰਲਦੇ ਭਾਵ ਵਾਲੇ ਸ਼ਬਦਾਂ ਤੇ '√' ਨਿਸ਼ਾਨ ਲਾਓ :—**

(1) **ਪੁਰਸਕਾਰ**—ਸਮਾਗਮ ਕਰਕੇ ਗੋਗਾ ਨੂੰ ਇਨਾਮ ਦਿੱਤਾ ।

(2) **ਮੁਕਾਬਲਾ**—ਜ਼ਿਲ੍ਹਾ ਪੱਧਰ ਤੇ ਗੀਤ-ਪ੍ਰਤਿਯੋਗਤਾ ਹੋਈ ।

(3) **ਆਦੇਸ਼**—ਕਰਮਚਾਰੀਆਂ ਦੇ ਹੁਕਮ ਅਨੁਸਾਰ ਗੋਗਾ ਨੂੰ ਸੱਦਿਆ ਗਿਆ ।

(4) **ਸਿਆਣੀ**—ਗੋਗਾ ਬਹੁਤ ਸਮਝਦਾਰ ਵਿਦਿਆਰਥਣ ਸੀ ।

**5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**— ਟੀ. ਵੀ. ਸਟੇਸ਼ਨ, ਲਿੱਫ਼ਟ, ਮੁਕਾਬਲਾ, ਪ੍ਰੋਗਰਾਮ, ਰੀਕਾਰਡ, ਕੈਮਰਾ, ਤਸਵੀਰ, ਦਫ਼ਤਰ ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਪਿੱਛੇ 'ਤਾ' ਲਾਕੇ ਨਵੇਂ ਸ਼ਬਦ ਬਣਾਓ:—**
ਸਫਲ—ਸਫਲਤਾ   ਸੁਤੰਤਰ—
ਨਿਰਮਲ—   ਵਿਸ਼ਾਲ—

**7. ਕਰੋ**—ਟੀ. ਵੀ. ਉੱਤੇ ਪ੍ਰੋਗਰਾਮ ਵੇਖੋ । ਜਿਹੜਾ ਪ੍ਰੋਗਰਾਮ ਚੰਗਾ ਲੱਗੇ, ਉਸ ਬਾਰੇ ਦਸ ਵਾਕ ਲਿਖੋ ।



## ਪਾਠ ਚੌਥਾ



(ਪਾਤਰ) ਮਾਈ ਭਾਗੋ

ਮਹਾਂ ਸਿੰਘ

ਜੈ ਕੌਰ

ਰਲੀ

ਅਮਰ ਕੌਰ

ਰਤਨੀ

(ਇੱਕ ਖੁਲ੍ਹਾ ਵਿਹੜਾ ਹੈ। ਜੈ ਕੌਰ, ਰਲੀ ਤੇ ਅਮਰ ਕੌਰ ਚਰਖਾ ਕੱਤ ਰਹੀਆਂ ਹਨ। ਇੱਕ ਪੀਹੜੀ ਲਾਗੇ ਪਈ ਹੈ, ਜਿਸ ਦੇ ਕੋਲ ਟੋਕਰੀ ਪਈ ਹੈ। ਟੋਕਰੀ ਵਿੱਚ ਅਟੇਰਨ ਤੇ ਸੂਤ ਦੀਆਂ ਛੱਲੀਆਂ ਪਈਆਂ ਹਨ। ਰਤਨੀ ਸਾਲੂ ਕੱਢ ਰਹੀ ਹੈ। ਰਲੀ ਦੀ ਕੱਤਣੀ ਉੱਤੇ ਦੋ ਮੂਲੀਆਂ ਤੇ ਲੂਣ ਦੀ ਡਲੀ ਪਈ ਹੈ। ਰਲੀ ਮੂਲੀ ਤੋੜਦੀ ਹੈ।)

ਰਲੀ—ਲੈ ਕੁੜੇ ਮੂਲੀ ਖਾ।

ਅਮਰ ਕੌਰ—ਖਾ ਭਾਬੀ।

ਰਲੀ—ਰੁੱਤ ਰੁੱਤ ਦਾ ਮੇਵਾ ਏ।

ਜੈ ਕੌਰ—ਪੂਣੀਆਂ ਦਾ ਥੱਬਾ ਪਿਆ ਏ।

ਰਲੀ—(ਮੂਲੀ ਫੜਾਉਂਦੀ ਹੋਈ) ਇਹ ਤਾਂ ਇਉਂ ਹੀ ਰਹਿਣੀਆਂ ਨੇ।

(ਅਮਰ ਕੌਰ ਤੇ ਰਲੀ ਮੂਲੀ ਖਾਂਦੀਆਂ ਹਨ)

ਜੈ ਕੌਰ—ਵਿਆਹ ਕੱਦ ਦਾ ਏ?

ਰਲੀ—ਅਸਾਂ ਤਾਂ ਮੁੰਡੇ ਦਾ ਵਿਆਹ ਕਰ ਦੇਣਾ ਸੀ, ਪਰ ਉਹ ਅਨੰਦਪੁਰੋਂ ਹੀ ਨਹੀਂ ਮੁੜੇ। ਨਿੱਕਾ ਮੁੰਡਾ ਓਦਰ ਗਿਆ ਏ ਸਗੋਂ।

ਜੈ ਕੌਰ—ਕੋਈ ਆਇਆ ਗਿਆ ਨਹੀਂ?

ਰਲੀ—ਮਹੀਨਾ ਕੁ ਹੋਇਆ ਸੁਨੇਹਾ ਆਇਆ ਸੀ ਕਿ ਲੜਾਈ ਵਿੱਚ ਰੁੱਝੇ ਹੋਏ ਹਾਂ।

ਅਮਰ ਕੌਰ—ਲੜਾਈ ਕਾਹਦੀ?

ਰਲੀ—ਮੁਗਲ ਸਰਕਾਰ ਗੁਰੂ ਸਾਹਿਬ ਨਾਲ ਲੜ ਰਹੀ ਏ।

ਜੈ ਕੌਰ—ਕੀ ਕਾਰਨ?

ਰਲੀ—ਗੁਰੂ ਸਾਹਿਬ ਨੇ ਜ਼ੁਲਮ ਦਾ ਨਾਸ ਕਰਨ ਲਈ ਸਿੰਘ ਆਪਣੇ ਕੋਲ ਰੱਖੇ ਹੋਏ ਹਨ, ਪਰ ਸਰਕਾਰ ਨੂੰ ਆਪਣਾ ਪਾਲਾ ਖਾਈ ਜਾ ਰਿਹਾ ਏ ਕਿ ਗੁਰੂ ਸਾਹਿਬ ਕਿਤੇ ਤਖ਼ਤ ਨਾ ਖੋਹ ਲੈਣ। ਭਲਾ ਇਨ੍ਹਾਂ ਨੂੰ ਕੋਈ

ਪੁੱਛੇ ਕਿ ਗੁਰੂ ਸਾਹਿਬ ਨੇ ਰਾਜ ਕੀ ਕਰਨਾ ਏਂ ?

ਅਮਰ ਕੌਰ—ਸੁਣਿਆ ਏ ਪਹਾੜੀ ਰਾਜੇ ਵੀ ਢਿੱਡ-ਅੜੀਆਂ ਲੈ ਰਹੇ ਨੇ।

ਰਲੀ—ਉਹ ਵੀ ਮਿੱਟੀ ਦੇ ਮਾਧੋ ਨੇ, ਜ਼ਾਲਮ ਨਾਲ ਨਹੀਂ ਲੜਦੇ, ਸਗੋਂ ਗੁਰੂ ਸਾਹਿਬ ਦਾ ਤੇਜ ਵੇਖ ਕੇ ਸੜਦੇ ਨੇ।

ਜੈ ਕੌਰ—ਸੁਣਿਆ ਉਹ ਮੁਸਲਮਾਨਾਂ ਨਾਲ ਗੰਢ-ਤੁੱਪ ਵੀ ਕਰ ਰਹੇ ਨੇ।

ਰਲੀ—ਬਸ ਇਉਂ ਜ਼ਾਲਮਾਂ ਨਾਲ ਗੰਢ-ਤੁੱਪ ਕਰਨ ਨਾਲ ਹੀ ਸਾਡਾ ਦੇਸ਼ ਗ਼ੁਲਾਮ ਹੋਇਆ ਏ। ਇਉਂ ਹੀ ਅੰਬੀ ਵਰਗੇ ਨੇ ਸਿਕੰਦਰ ਨਾਲ ਮਿਲਕੇ ਪੋਰਸ ਵਰਗੇ ਦੇਸ਼-ਭਗਤ ਨੂੰ ਹਰਾਇਆ ਸੀ ਤੇ ਦੇਸ਼ ਨੂੰ ਗ਼ੁਲਾਮ ਬਣਾਇਆ ਸੀ।

ਰਲੀ—ਤਦੇ ਤਾਂ ਮੁਸਲਮਾਨ ਭੂਤਰੇ ਹੋਏ ਨੇ।

ਜੈ ਕੌਰ—ਜੇ ਸਾਰੇ ਦੇਸ਼ ਵਾਸੀ ਇਕੱਠੇ ਹੋ ਜਾਣ ਤਾਂ ਜ਼ਾਲਮ ਹਾਕਮ ਹਿੰਦੂਆਂ ਨੂੰ ਮੁਸਲਮਾਨ ਬਣਾਉਣੋਂ ਤਾਂ ਹੱਟ ਜਾਣ।

ਰਤਨੀ—(ਜਿਹੜੀ ਐਨਾ ਚਿਰ ਚੁੱਪ ਰਹੀ ਸੀ ) ਚਾਚੀ ਇਨ੍ਹਾਂ ਦਾ ਕੋਈ ਮੂੰਹ ਨਹੀਂ ਭੰਨਦਾ ?

ਰਲੀ—ਧੀਏ, ਗੁਰੂ ਸਾਹਿਬ ਆਗਿਆ ਨਹੀਂ ਦਿੰਦੇ ਸਿੰਘਾਂ ਨੂੰ ਇਨ੍ਹਾਂ ਦਾ ਮੂੰਹ ਭੰਨਣ ਲਈ, ਸਿੰਘ ਤਾਂ ਬਥੇਰੇ ਤਰਲੇ ਕਰਦੇ ਨੇ।

ਰਤਨੀ—ਮੂੰਹ ਨੂੰ ਲਾਈ ਤੇ ਸਿਰ ਨੂੰ ਆਈ ਵਾਲੀ ਗੱਲ ਏ। ਜਦ ਦੇ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ ਨੇ, ਇਹ ਹੋਰ ਜ਼ੁਲਮ ਕਰਨ ਲੱਗ ਪਏ ਨੇ।

ਰਲੀ—ਹੁਣ ਤਾਂ ਹਾਕਮ ਵੀ ਹਿੰਦੂ ਧੀਆਂ ਭੈਣਾਂ ਨੂੰ ਚੁੱਕਣ ਲੱਗ ਪਏ ਨੇ।

ਜੈ ਕੌਰ—ਜਿੰਨੇ ਸਿੰਘ ਨਰਮ ਰਹੇ, ਇਹ ਉੱਨੇ ਹੀ ਹੋਰ ਸਿਰ ਚੜ੍ਹ ਗਏ ਨੇ।

ਰਤਨੀ—ਜੰਮਦੀਆਂ ਸੂਲਾਂ ਦੇ ਮੂੰਹ ਭੱਜਣ, ਤਾਂ ਹੀ ਇਹ ਠੀਕ ਰਹਿੰਦੀਆਂ ਨੇ।

ਰਲੀ—ਜਿੰਨੀ ਅੱਤ ਕਰਦੀ ਏ ਸਰਕਾਰ ਓਨੀ ਹੀ ਔਖੀ ਹੋਵੇਗੀ। ਅੱਤ ਚੰਗੀ ਨਹੀਂ ਹੁੰਦੀ। ਸਿਆਣੇ ਕਹਿੰਦੇ ਨੇ ਅੱਤ ਨਹੀਂ ਕਰਨੀ ਚਾਹੀਦੀ। ਅੱਤ ਕਿਸੇ ਚੀਜ਼ ਦੀ ਚੰਗੀ ਨਹੀਂ ਹੁੰਦੀ।

ਅੱਤ ਨਾ ਬਹੁਤ ਬੋਲਣਾ, ਅੱਤ ਨਾ ਬਹੁਤੀ ਚੁੱਪ।

ਅੱਤ ਨਾ ਬਹੁਤ ਮੇਘਲਾ, ਅੱਤ ਨਾ ਬਹੁਤੀ ਧੁੱਪ।

ਅਮਰ ਕੌਰ—ਹੁਣ ਤਾਂ ਸਿੰਘਾਂ ਨੂੰ ਫੜਕੇ ਲਿਆਉਣ ਵਾਲੇ ਨੂੰ ਇਨਾਮ ਦਿੰਦੇ ਨੇ।

ਰਲੀ—ਜੋ ਮਰਜ਼ੀ ਕਰ ਲੈਣ, ਇਉਂ ਸਿੰਘ ਨਹੀਂ ਮੁੱਕ ਸਕਦੇ, ਇਉਂ ਖ਼ਾਲਸਾ ਪੰਥ ਨਹੀਂ ਮੁੱਕ ਸਕਦਾ। ਸਿਆਣੇ ਕਹਿੰਦੇ ਨੇ ਤੇਲ ਨਾਲ ਕਦੀ ਅੱਗ ਨਹੀਂ ਬੁੱਝਿਆ ਕਰਦੀ। ਰੁੱਖ ਛਾਂਗਣ ਨਾਲ ਹੋਰ ਫੈਲਿਆ ਕਰਦਾ ਏ। ਇੱਕ ਗੱਲੋਂ ਤਾਂ ਸਿੰਘਾਂ ਦੀ ਫੜੋ-ਫੜਾਈ ਸਿੱਖੀ ਦਾ ਨਿਤਾਰਾ ਕਰ ਦੇਵੇਗੀ। ਕਿਹੜੇ ਗੁਰੂ ਦੇ ਸੱਚੇ ਸਿੱਖ ਹਨ ਤੇ ਕਿਹੜੇ ਨਿਰੇ ਕੜਾਹ ਖਾਣ ਵਾਲੇ।

ਰਤਨੀ—ਇਹ ਠੀਕ ਏ। ਮੇਰਾ ਸਹੁਰਾ ਕਹਿੰਦਾ ਹੁੰਦਾ ਏ ਕੜਾਹ ਵਿੱਚ ਚੂਰਮੇ ਨਾਲੋਂ ਘਿਓ ਬਹੁਤ ਪੈਂਦਾ ਏ, ਇਸ ਲਈ ਕੜਾਹ ਖਾਣ ਲਈ ਲੋਕ ਸਿੰਘ ਸਜ ਗਏ ਨੇ।

ਰਲੀ—ਇਹੋ ਜਿਹਿਆਂ ਦੀ ਪਰਖ ਹੋ ਜਾਵੇਗੀ। ਜਾਂ ਝੜ੍ਹ ਜਾਣਗੇ ਜਾਂ ਪੱਕੇ ਸਿੰਘ ਬਣ ਜਾਣਗੇ। ਗੁਰੂ ਸਾਹਿਬ ਨੇ ਗਿੱਦੜਾਂ ਤੋਂ ਸ਼ੇਰ ਬਣਾਉਣ ਲਈ ਤਾਂ ਅੰਮ੍ਰਿਤ ਵਰਗੀ ਦਾਤ ਬਖ਼ਸ਼ੀ ਏ। ਉਹ ਪਹਿਲਾਂ ਆਪ ਕੁਰਬਾਨੀ ਦਿੰਦੇ ਨੇ ਤੇ ਫੇਰ ਸਿੰਘਾਂ ਨੂੰ ਪ੍ਰੇਰਦੇ ਨੇ।

ਅਮਰ ਕੌਰ—ਠੀਕ ਏ। ਜਦ ਏਸ ਜਹਾਨ ਵਿੱਚ ਰਹਿਣਾ ਏਂ ਤਾਂ ਫੇਰ ਭੇਡਾਂ ਵਾਂਗ ਕਿਉਂ ਜੀਵਿਆ ਜਾਵੇ। ਬੰਦਿਆਂ ਵਾਂਗ ਜੀਵਿਆ ਜਾਵੇ।

ਰਤਨੀ—ਭਾਗੋ ਅਜੇ ਤੀਕ ਮੁੜੀ ਨਹੀਂ।

ਅਮਰ ਕੌਰ—ਕਿੱਥੇ ਗਈ ਏ ?

ਰਲੀ—ਅਨੰਦ-ਪੁਰੀਆਂ ਦਾ ਪਤਾ ਕਰਨ ਗਈ ਏ ਕਿਤਿਉਂ।

ਜੈ ਕੌਰ—ਉਸ ਦਾ ਖੇਰਿਆ ਪੁੱਤ ਵੀ ਅਨੰਦਪੁਰ ਗਿਆ ਹੋਇਆ ਏ। ਉਸ ਦਾ ਪਤਾ ਕਰਨ ਗਈ ਹੋਣੀ ਏਂ।

(ਬਾਹਰੋਂ ਭਾਗੋ ਆਉਂਦੀ ਹੈ)

ਰਲੀ—ਬੇਬੇ ਕੀ ਗੱਲ ਹੋਈ ? ਤੂੰ ਰੋਂਦੀ ਕਿਉਂ ਏਂ ?

ਭਾਗੋ—(ਆਪਣੀਆਂ ਅੱਖਾਂ ਪੂੰਝਦੀ ਹੋਈ) ਮੈਥੋਂ ਤਾਂ ਦੱਸਿਆ ਵੀ ਨਹੀਂ ਜਾਂਦਾ।

ਰਲੀ—ਪਰ ਕੀ ਹੋਇਆ ?

ਭਾਗੋ—ਅਨੰਦਪੁਰ ਦਾ ਕਿਲ੍ਹਾ ਖ਼ਾਲੀ ਕਰਕੇ ਗੁਰੂ ਸਾਹਿਬ ਨਿਕਲੇ ਤਾਂ ਵੈਰੀਆਂ ਨੇ ਆਪਣੀਆਂ ਕਸਮਾਂ ਤੋੜ ਕੇ ਗੁਰੂ ਸਾਹਿਬ ਉੱਤੇ ਪਿਛਿਉਂ ਚੜ੍ਹਾਈ ਕਰ ਦਿੱਤੀ। ਮਾਤਾ ਗੁਜਰੀ ਜੀ ਦੋਵੇਂ ਛੋਟੇ ਸਾਹਿਬਜ਼ਾਦਿਆਂ ਸਮੇਤ ਗੁਰੂ ਸਾਹਿਬ ਨਾਲੋਂ ਵਿਛੜ ਗਏ। ਉਨ੍ਹਾਂ ਦੇ ਨਾਲ ਗੰਗੂ ਨੌਕਰ ਸੀ। ਗੰਗੂ ਨੌਕਰ ਨੇ ਧਨ ਦੇ ਲਾਲਚ ਵਿੱਚ ਤਿੰਨਾਂ ਨੂੰ ਸਰਹੰਦ ਦੇ ਸੂਬੇ ਕੋਲ ਫੜਾ ਦਿੱਤਾ। ਸੂਬੇ ਨੇ ਸਾਹਿਬਜ਼ਾਦਿਆਂ ਨੂੰ ਮੁਸਲਮਾਨ ਬਣਨ ਲਈ ਕਿਹਾ। ਬੱਚਿਆਂ ਨੇ ਇਨਕਾਰ ਕਰ ਦਿਤਾ। ਸੂਬੇ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਾ ਦਿੱਤਾ।

ਰਲੀ—ਹੈਂ ਜਿਉਂਦਿਆਂ ਨੂੰ ?

ਭਾਗੋ—(ਰੋਂਦੀ ਹੋਈ) ਹਾਂ ਜਿਉਂਦਿਆਂ ਨੂੰ।

ਰਲੀ—ਹਾਇਆ ਲੋੜ੍ਹਾ ਪੈ ਜਾਵੇ। ਮਸੂਮ ਬੱਚਿਆਂ ਨੂੰ ਕੰਧਾਂ ਵਿੱਚ ਚਿਣਾ ਦਿੱਤਾ। ਐਡਾ ਅਨਰਥ !

ਭਾਗੋ—ਹੁਣ ਇਹ ਰਾਜ ਨਹੀਂ ਰਹਿ ਸਕਦਾ।

ਰਲੀ—ਧੰਨ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਨੇ ਆਪਣੇ ਜਿਗਰ ਦੇ ਟੋਟਿਆਂ ਨੂੰ ਨੀਹਾਂ ਵਿੱਚ ਚਿਣਾ ਦਿੱਤਾ।

ਭਾਗੋ—ਧੰਨ ਸਾਹਿਬਜ਼ਾਦੇ, ਜਿਨ੍ਹਾਂ ਨੇ ਡਰ ਕੇ ਧਰਮ ਨਹੀਂ ਛੱਡਿਆ ਤੇ ਦਲੇਰੀ ਨਾਲ ਸ਼ਹੀਦ ਹੋ ਗਏ।

(ਬਾਹਰਲੇ ਬੂਹੇ ਰਾਹੀਂ ਮਹਾਂ ਸਿੰਘ ਗਲ਼ੀ ਵਿੱਚੋਂ ਦੀ ਲੰਘਦਾ ਵਿਖਾਈ ਦਿੰਦਾ ਹੈ)

ਭਾਗੋ—(ਵਿਖ ਕੇ) ਵੇ ਮਹਾਂ ਸਿੰਘਾ ! ਕਦ ਆਏ ਓ ਅਨੰਦਪੁਰੋਂ ਤੁਸੀਂ ?

ਕੀ ਖਬਰ ਏ ?

ਮਹਾਂ ਸਿੰਘ—ਅਸੀਂ ਤਾਂ ਛੱਡ ਆਏ ਹਾਂ ਨਿੱਤ ਦੀ ਲੜਾਈ।

ਭਾਗੋ—ਕੀ ਮਤਲਬ ?

ਮਹਾਂ ਸਿੰਘ—ਗੁਰੂ ਸਾਹਿਬ ਨੂੰ ਬੇਦਾਵਾ ਲਿਖ ਕੇ ਦੇ ਆਏ ਹਾਂ ਕਿ ਸਾਡੇ ਕੋਲੋਂ ਨਿਰੇ ਛੋਲੇ ਚੱਬ ਕੇ ਲੜਾਈਆਂ ਨਹੀਂ ਹੁੰਦੀਆਂ। ਫੇਰ ਆਸ ਵੀ ਕੁਝ ਨਹੀਂ ਸੀ। ਰਾਜ ਸਾਨੂੰ ਨਹੀਂ ਸੀ ਪ੍ਰਾਪਤ ਹੋਣਾ। ਹਾਰੇ ਵੈਰੀ ਦੇ ਧਨ ਲੁੱਟਣ ਦੀ ਸਾਨੂੰ ਆਗਿਆ ਨਹੀਂ ਸੀ।

ਭਾਗੋ—(ਰਤਾ ਤਲਖ਼ੀ ਨਾਲ ) ਤੁਹਾਨੂੰ ਸ਼ਰਮ ਤਾਂ ਨਹੀਂ ਆਈ ਹੋਣੀ ?

ਮਹਾਂ ਸਿੰਘ—ਸ਼ਰਮ ਕਾਹਦੀ। ਅਸੀਂ ਨੌਕਰ ਸਾਂ। ਨੌਕਰੀ ਚੰਗੀ ਨਹੀਂ ਲੱਗੀ, ਅਸੀਂ ਛੱਡ ਆਏ। ਫੇਰ ਉਹ ਆਪ ਆਪਣੇ ਵੈਰੀ ਨੂੰ ਚਮਲਾ ਲੈਂਦੇ ਨੇ ਤੇ ਫੱਟੇ ਵੈਰੀਆਂ ਨੂੰ ਪਾਣੀ ਪਿਲਾਉਂਦੇ ਨੇ। ਉਨ੍ਹਾਂ ਨੂੰ ਗਲ ਲਾਉਂਦੇ ਨੇ। ਅਸੀਂ ਇਹੋ ਜਿਹੇ ਵੈਰੀਆਂ ਨਾਲ ਲੜਕੇ ਕਿਉਂ ਮਰੀਏ ?

ਭਾਗੋ—ਵੇ ਕੁਝ ਅਕਲ ਕਰੋ। ਕਿਉਂ ਦਾੜ੍ਹੀ ਨੂੰ ਲਾਜ ਲੁਆਉਂਦੇ ਹੋ ? ਗੁਰੂਆਂ ਨੂੰ ਵੀ ਕਦੀ ਬੇਦਾਵਾ ਦੇਈਦਾ ਏ ? ਕਦੀ ਕਿਸੇ ਨੇ ਆਪਣੇ ਮਾਪਿਆਂ ਨੂੰ ਵੀ ਤਿਲਾਂਜਲੀ ਦਿੱਤੀ ਏ ?

ਮਹਾਂ ਸਿੰਘ—ਗੁਰੂ ਚੇਲੇ ਵਾਲੀ ਗੱਲ ਤਾਂ ਅਮਨ ਚੈਨ ਦੀ ਗੱਲ ਏ। ਯੁੱਧ ਵਿੱਚ ਗੁਰੂ ਚੇਲੇ ਵਾਲੀ ਗੱਲ ਨਹੀਂ ਨਿੱਭਦੀ।

ਭਾਗੋ—ਉਨ੍ਹਾਂ ਤੁਹਾਡੀ ਖ਼ਾਤਰ ਪਿਤਾ ਵਾਰਿਆ ਤੇ ਹਜ਼ਾਰਾਂ ਕਸ਼ਟ ਸਹੇ ਤੇ ਜਦ ਉਨ੍ਹਾਂ ਤੇ ਭੀੜ ਬਣੀ, ਤੁਸੀਂ ਲੜਨੋਂ ਡਰ ਕੇ ਮੂੰਹ ਮੋੜ ਕੇ ਆ ਗਏ।

ਮਹਾਂ ਸਿੰਘ—ਬਥੇਰਾ ਲੜ ਲਿਆ। ਜਿਵੇਂ ਉਨ੍ਹਾਂ ਨੇ ਕਿਹਾ ਕੀਤਾ। ਆਖ਼ਰ ਕਿਸੇ ਚੀਜ਼ ਦੀ ਹੱਦ ਹੁੰਦੀ ਏ। ਜੀਵਨ ਨਿਰਾ ਲੜਨ ਲਈ ਤਾਂ ਨਹੀਂ।

ਭਾਗੋ—(ਗੁੱਸੇ ਵਿੱਚ ਗੱਲ ਕੱਟ ਕੇ) ਜੇ ਲੜਨਾ ਨਹੀਂ ਤਾਂ ਬਹਿ ਜਾਓ ਵਹੁਟੀਆਂ ਦੇ ਗੋਡਿਆਂ ਮੁੱਢ। (ਘਗਰਾ ਲਾਹੁੰਦੀ ਹੋਈ) ਲਓ ਤੁਸੀਂ ਪਾਓ ਇਹ ਤੇ ਘਰ ਦਾ ਕੰਮ ਕਰੋ (ਮਹਾਂ ਸਿੰਘ ਦੇ ਗਲੋਂ ਕ੍ਰਿਪਾਨ ਲਾਹੁੰਦੀ ਹੋਈ) ਅਸੀਂ ਆਪੇ ਲੜ ਲਵਾਂਗੀਆਂ। ਅਸੀਂ ਚੂੜੀਆਂ ਪਾਉਣ ਵਾਲੀਆਂ ਤੇ ਚਰਖ਼ਾ ਕਤਣ ਵਾਲੀਆਂ ਜੱਟੀਆਂ ਹੀ ਨਹੀਂ, ਸਿੰਘਣੀਆਂ ਹਾਂ। ਉੱਠ ਨੀ ਰਲੀਏ ਆਪਾਂ ਚਲੀਏ ਜੱਥਾ ਬਣਾ ਕੇ।

ਮਹਾਂ ਸਿੰਘ—ਤਾਈ ਹੁਣ ਸਾਡੀ ਮਿੱਟੀ ਕਿਉਂ ਪੱਟਦੀ ਏਂ। ਜੋ ਹੋ ਗਿਆ ਸੋ ਹੋ ਗਿਆ, ਹੁਣ ਛੱਡ ਇਸ ਗੱਲ ਨੂੰ।

ਭਾਗੋ—ਮੈਂ ਤੁਹਾਡੀ ਕੀ ਮਿੱਟੀ ਪੱਟਣੀ ਏਂ, ਆਉਂਦੀਆਂ ਨਸਲਾਂ ਮਿੱਟੀ ਪੱਟਣਗੀਆਂ। ਤੁਹਾਡਾ ਸਿਆਪਾ ਕਰਨਗੀਆਂ। ਤੁਸੀਂ ਖੰਡੇ ਦਾ ਅੰਮ੍ਰਿਤ ਛਕਿਆ ਹੋਇਆ ਏ ?

ਰਲੀ—ਜਦ ਤਾਈਂ ਕੜਾਹ ਮਿਲਦਾ ਰਿਹਾ ਇਹ ਵੀ ਮੁੱਛਾਂ ਤੇ ਹੱਥ ਫੇਰ ਕੇ ਆਕੜ ਆਕੜ ਤੁਰਦੇ ਰਹੇ, ਜਦ ਲੋੜ ਪਈ......

ਭਾਗੋ—(ਵਿੱਚੋਂ ਕੱਟ ਕੇ) ਤੁਸੀਂ ਬੈਠੋ, ਅਸੀਂ ਜਾ ਕੇ ਧੋਂਦੀਆਂ ਹਾਂ ਇਹ ਕਲੰਕ। (ਆਪਣਾ ਲੀੜਾ ਲਾਹ ਕੇ ਮਹਾਂ ਸਿੰਘ ਉੱਤੇ ਸੁੱਟਦੀ ਹੋਈ) ਲਓ ਲੀੜਾ। ਬੈਠੋ ਘੁੰਡ ਕਢ ਕੇ ਘਰਾਂ ਵਿੱਚ। ਉਨ੍ਹਾਂ ਤੁਹਾਡੀ ਖ਼ਾਤਰ ਐਨੇ ਕਸ਼ਟ ਸਹੇ, ਤੁਹਾਨੂੰ ਉਨ੍ਹਾਂ ਨੂੰ ਪਿੱਠ ਦਿੰਦਿਆਂ ਸ਼ਰਮ ਨਾ ਆਈ ? ਭਲੇਮਾਣਸ ਬਣ ਕੇ ਇਨੀਂ ਪੈਰੀਂ ਮੁੜ ਜਾਓ। ਜਿੱਥੇ ਮਰਜ਼ੀ ਟਕਰਾਂ ਮਾਰੋ ਪਰ ਸਾਡੇ ਪਿੰਡ ਵਿੱਚ ਸਾਡੀ ਬੇਇਜ਼ਤੀ ਨਾ ਕਰੋ। ਦੁਨੀਆ ਕੀ ਕਹੇਗੀ ?

ਮਹਾਂ ਸਿੰਘ—ਤੁਸੀਂ ਦੱਸੋ ਅਸੀਂ ਕੀ ਕਰੀਏ ?

ਭਾਗੋ—ਮੁੜ ਕੇ ਗੁਰੂ ਦੇ ਚਰਨਾਂ ਵਿੱਚ ਜਾਓ। ਜਿੰਨੇ ਮੁੜ ਕੇ ਆਏ ਹੋ ਸਾਰੇ ਜਾਓ। ਆਪਣੀਆਂ ਜਾਨਾਂ ਧਰਮ ਦੇ ਲੇਖੇ ਲਾਓ। ਜੇ ਤੁਸੀਂ ਇਉਂ ਨਹੀਂ ਕਰੋਗੇ ਤਾਂ ਤੁਹਾਡੀਆਂ ਔਲਾਦਾਂ ਤੁਹਾਨੂੰ ਮੂੰਹ ਨਹੀਂ ਲਾਉਣਗੀਆਂ।

ਮਹਾਂ ਸਿੰਘ—ਠੀਕ ਏ। ਅਸੀਂ ਕਾਹਲ ਵਿੱਚ ਭੁੱਲ ਕੀਤੀ ਏ। ਗੁਰੂ ਨੂੰ ਛੱਡ ਆਏ ਹਾਂ। ਜੜ੍ਹਾਂ ਤਿਆਗ ਆਏ ਹਾਂ, ਪਰ ਹੁਣ ਕੀ ਕਰੀਏ ? ਕਿਹੜੇ ਮੂੰਹ ਨਾਲ ਜਾਈਏ ?

ਭਾਗੋ—ਕਰਨਾ ਕੀ ਏ। ਹੁਣੇ ਤੁਰ ਪਵੋ। ਜੇ ਸਵੇਰ ਦਾ ਭੁੱਲਿਆ ਰਾਤੀਂ ਘਰ ਆ ਜਾਵੇ ਤਾਂ ਉਸ ਨੂੰ ਭੁੱਲਿਆ ਨਹੀਂ ਮੰਨੀਦਾ।

ਮਹਾਂ ਸਿੰਘ—ਡਰ ਲੱਗਦਾ ਏ। ਗੁਰੂ ਸਾਹਿਬ ਦੇ ਸਾਹਮਣੇ ਜਾਣ ਦੀ ਹਿੰਮਤ ਨਹੀਂ।

ਭਾਗੋ—ਜਾਓ। ਵਿਗੜੀ ਬਣਾਓ। ਦੁਨੀਆ ਵਿੱਚ ਜਿਹਦੇ ਹੋਈਏ, ਉਹਦੇ ਹੋ ਕੇ ਰਹੀਏ। ਥਾਂ ਥਾਂ ਝੱਖਾਂ ਨਾ ਮਾਰੀਏ।

ਮਹਾਂ ਸਿੰਘ—ਸਭ ਕੁਝ ਠੀਕ ਏ, ਪਰ ਕਿਹੜੇ ਮੂੰਹ ਨਾਲ ਜਾਈਏ ?

ਭਾਗੋ—ਤੁਹਾਡੇ ਵਿੱਚ ਜੇ ਜਾਣ ਦੀ ਹਿੰਮਤ ਨਹੀਂ, ਤਾਂ ਮੈਂ ਤੁਹਾਡੇ ਨਾਲ ਚੱਲਾਂਗੀ।

ਮਹਾਂ ਸਿੰਘ—ਫੇਰ ਹੀਂ ਅਸੀਂ ਜਾ ਸਕਾਂਗੇ।

ਭਾਗੋ—ਜਾਓ ! ਸਾਰਿਆਂ ਨੂੰ ਇਕੱਠਿਆਂ ਕਰੋ। ਮੈਂ ਤਿਆਰ ਹੋ ਕੇ ਆਈ।

(ਮਹਾਂ ਸਿੰਘ ਜਾਂਦਾ ਹੈ)

ਅਮਰ ਕੌਰ—ਬੇਬੇ, ਤੂੰ ਤਾਂ ਬੜੀਆਂ ਖਰੀਆਂ ਖਰੀਆਂ ਸੁਣਾਈਆਂ।

ਭਾਗੋ—ਹੋਰ ਕੀ ਕਰਦੀ। ਮੈਨੂੰ ਤਾਂ ਹਿਰਖ ਹੀ ਬੜਾ ਸੀ। ਲੋੜ ਵੇਲੇ ਆਪਣੇ ਗੁਰੂ ਨੂੰ ਛੱਡ ਆਉਣਾ। ਇਸ ਨਾਲੋਂ ਹੋਰ ਕੀ ਭੈੜੀ ਗੱਲ ਹੋ ਸਕਦੀ ਏ ?

ਜੈ ਕੌਰ—ਠੀਕ ਏ। ਵੇਲੇ ਸਿਰ ਆਪਣੇ ਗੁਰੂ ਤੇ ਆਗੂ ਨੂੰ ਧੋਖਾ ਨਹੀਂ ਦੇਣਾ ਚਾਹੀਦਾ।

ਰਲੀ—ਮੈਨੂੰ ਤਾਂ ਅਜੇ ਵੀ ਡਰ ਏ ਕਿਤੇ ਰਾਹ ਵਿੱਚੋਂ ਨਾ ਮੁੜ ਆਉਣ।

ਭਾਗੋ—ਮੈਂ ਹੁਣ ਮੁੜਨ ਦਿੰਦੀ ਹਾਂ। ਮੈਂ ਆਪ ਨਾਲ ਲੈ ਕੇ ਜਾਵਾਂਗੀ।

(ਭਾਗੋ ਜਾਂਦੀ ਹੈ)

(ਕੁਝ ਚਿਰ ਮਗਰੋਂ ਸਿੰਘਾਂ ਦੇ ਜਾਣ ਦੀ ਅਵਾਜ਼ ਆਉਂਦੀ ਹੈ ਤੇ ਨਾਲ ਇਹ ਗੀਤ ਸੁਣਾਈ ਦਿੰਦਾ ਹੈ:

ਜੀਵਨ ਹੈ ਗੁਰੂ ਲਈ, ਗੁਰੂ ਲਈ ਲਗਾਈ ਜਾ।

ਸੀਸ ਨੂੰ ਤਲੀ ਤੇ ਧਰ, ਸ਼ਹੀਦੀਆਂ ਪਾਈ ਜਾ।

(ਅਵਾਜ਼ ਮੱਧਮ ਪੈਂਦੀ ਹੈ)

(ਪਰਦਾ)

## ਅਭਿਆਸ

**1. ਲਿਖੋ**—ਅੱਤ ਨਾ ਬੋਲਨਾ, ਅੱਤ ਨਾ ਬਹੁਤੀ ਚੁੱਪ।
ਅੱਤ ਨਾ ਬਹੁਤ ਮੇਘਲਾ, ਅੱਤ ਨਾ ਬਹੁਤੀ ਧੁੱਪ।

**2. ਦੱਸੋ**—(1) ਇਸ ਨਾਟਕ ਵਿੱਚ ਕਿੰਨੇ ਪਾਤਰ ਹਨ ?
(2) ਰਲੀ ਦੀ ਕੱਤਣੀ ਉੱਤੇ ਕੀ ਪਿਆ ਹੋਇਆ ਹੈ ?
(3) ਅਨੰਦਪੁਰ ਛੱਡਣ ਮਗਰੋਂ ਮੁਸਲਮਾਨਾਂ ਨੇ ਕੀ ਕੀਤਾ ?
(4) ਗੁਰੂ ਸਾਹਿਬ ਨੇ ਅੰਮ੍ਰਿਤ ਕਿਉਂ ਛਕਾਇਆ ਸੀ ?
(5) ਸਰਹੰਦ ਦੇ ਸੂਬੇ ਨੇ ਕੀ ਜ਼ੁਲਮ ਕੀਤਾ ?
(6) ਮਹਾਂ ਸਿੰਘ ਕਿੱਥੋਂ ਵਾਪਸ ਆਇਆ ਸੀ ?
(7) ਭਾਗੋ ਨੇ ਲੀੜਾ ਮਹਾਂ ਸਿੰਘ ਵੱਲ ਕਿਉਂ ਸੁੱਟਿਆ ?

**3. ਖ਼ਾਲੀ ਥਾਂ ਭਰੋ**—(1) ਆਪਣਾ.......ਖਾਈ ਜਾ ਰਿਹਾ ਏ।
(2) ਪਹਾੜੀ ਰਾਜੇ.......ਲੈ ਰਹੇ ਨੇ।
(3) ਮੂੰਹ ਨੂੰ ਲਾਈ...... ।

(4) ਖ਼ਾਲਸਾ ਪੰਥ.......ਮੁੱਕ ਸਕਦਾ।

(5) ਤੁਹਾਡੀਆਂ ਔਲਾਦਾਂ ਤੁਹਾਨੂੰ .......ਨਹੀਂ ਲਾਉਣਗੀਆਂ।

(6) ਤੁਸੀਂ ਲੜਨੋਂ ਡਰ ਕੇ .....ਆ ਗਏ।

(7) ਬੰਦਿਆਂ........ਜੀਵਿਆ ਜਾਵੇ।

**4. ਸਬਦਾਂ ਨੂੰ ਵਾਕਾਂ ਵਿੱਚ ਵਰਤੋ**—ਗੰਢ-ਤੁੱਪ, ਢਿੱਡ-ਅੜੀਆਂ, ਸਿਰ ਚੜ੍ਹ ਗਏ, ਅਨਰਥ, ਦਾਹੜੀ ਨੂੰ ਲਾਜ, ਤਿਲਾਂਜਲੀ, ਮਿੱਟੀ ਪੱਟਣੀ, ਖਰੀਆਂ ਖਰੀਆਂ, ਹਿਰਖ।

**5. ਵਾਕਾਂ ਨੂੰ ਪੂਰਾ ਕਰੋ :—**

(1) ਜੇ ਸਵੇਰ ਦਾ ਭੁਲਿਆ ਰਾਤੀਂ........

(2) ਦੁਨੀਆਂ ਵਿੱਚ ਜਿਹਦੇ ਹੋਈਏ ਉਹਦੇ..........

(3) ਅੱਤ ਨਾ ਬਹੁਤ ਬੋਲਣਾ ........

(4) ਹਾਰੇ ਵੈਰੀ ਦਾ ਧਨ ਲੁੱਟਣ.......

(5) ਰੁੱਖ ਛਾਂਗਣ ਨਾਲ ਹੋਰ.......

**6. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣਕੇ ਖ਼ਾਲੀ ਥਾਂ ਭਰੋ:—**

(1) ਦੇਸ਼ ਨੂੰ ਗ਼ੁਲਾਮ ........ਸੀ। (ਬਣਾਇਆ, ਕੀਤਾ)

(2) ਚਾਚੀ ਇਨ੍ਹਾਂ ਦਾ ਕੋਈ ........ਨਹੀਂ ਭੰਨਦਾ। (ਮੂੰਹ, ਪੈਰ)

(3) ਸਿਆਣੇ ਕਹਿੰਦੇ ਨੇ........ਨਹੀਂ ਕਰਨੀ ਚਾਹੀਦੀ। (ਅੱਤ, ਵਧੀਕੀ)

(4) ਫੇਰ.......ਵਾਂਗ ਕਿਉਂ ਜੀਵਿਆ ਜਾਵੇ। (ਗਊਆਂ, ਭੇਡਾਂ)

(5) ਫੱਟੇ ਵੈਰੀਆਂ ਨੂੰ .........ਪਿਲਾਉਂਦੇ ਨੇ। (ਪਾਣੀ, ਲੱਸੀ)

**7. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਸ਼ਬਦ ਲਿਖੋ :—**

ਲੜਾਈ—ਲੜਾਈਆਂ

ਤਪਾਈ—

ਕੜਾਹੀ—

ਪਟਾਰੀ—

ਕੁਹਾੜੀ—

**8. ਕਰੋ**—ਇਸ ਨਾਟਕ ਨੂੰ ਖੇਡੋ।



**ਪਾਠ ਪੰਜਵਾਂ**





‘ਪਿਆਰੇ ਬੱਚਿਓ ! ਤੁਸੀਂ ਮੈਨੂੰ ਜਾਣਦੇ ਹੋ ? ਜਰੂਰ ਜਾਣਦੇ ਹੋਵੋਗੇ । ਕੋਈ ਨਾ ਕੋਈ ਮੇਰਾ ਭਰਾ ਜ਼ਰੂਰ ਤੁਹਾਡੀ ਸੇਵਾ ਕਰ ਰਿਹਾ ਹੋਵੇਗਾ । ਅੱਜ ਮੇਰੇ ਬਿਨਾਂ ਕਿਸੇ ਦਾ ਗੁਜ਼ਾਰਾ ਨਹੀਂ । ਹਰ ਆਦਮੀ ਸਵੇਰੇ ਮੈਨੂੰ ਘਰੋਂ ਨਾਲ ਲੈ ਕੇ ਤੁਰਦਾ ਹੈ । ਤੁਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਵੇਖਦਾ ਹੈ ਕਿ ਮੇਰਾ ਪੇਟ ਖ਼ਾਲੀ ਹੈ ਜਾਂ ਭਰਿਆਂ ਹੋਇਆ ਹੈ । ਜਿਵੇਂ ਖ਼ਾਲੀ ਪੇਟ ਕੋਈ ਵੀ ਕੁਝ ਨਹੀਂ ਕਰ ਸਕਦਾ, ਤਿਵੇਂ ਖ਼ਾਲੀ ਪੇਟ ਮੈਂ ਵੀ ਕੁਝ ਨਹੀਂ ਕਰ ਸਕਦਾ । ਜਦ ਮੈਂ ਨਹੀਂ ਸੀ ਜਨਮਿਆ, ਤਾਂ ਪੜ੍ਹਿਆਂ ਲਿਖਿਆਂ ਨੂੰ ਬੜੀ ਤਕਲੀਫ਼ ਹੁੰਦੀ ਸੀ । ਪਹਿਲਾਂ ਲੋਕ ਉਂਗਲੀ ਨਾਲ ਹੀ ਧਰਤੀ ਤੇ ਲਿਖਿਆ ਕਰਦੇ ਸਨ । ਫੇਰ ਤਿੱਖੇ ਪੱਥਰ ਨਾਲ ਪੱਥਰ ਤੇ ਅੱਖਰ ਉਕਰ ਲਿਆ ਕਰਦੇ ਸਨ । ਉਸ ਤੋਂ ਮਗਰੋਂ ਲਕੜ ਦੀ ਨੋਕ ਨਾਲ ਚਰਬੀ ਨਾਲ ਲਿਖਣ ਦੇ ਯਤਨ ਕਰਦੇ ਰਹੇ । ਜਦ ਮਨੁੱਖ ਨੂੰ ਸਿਆਹੀ ਬਣਾਉਣੀ ਆ ਗਈ ਤਾਂ ਪਹਿਲਾਂ ਤਾਂ ਉਹ ਪੰਛੀਆਂ ਦੇ ਪਰਾਂ ਨਾਲ ਲਿਖਿਆ ਕਰਦਾ ਸੀ । ਫੇਰ ਕਾਨੇ ਦੀ ਕਲਮ ਨਾਲ ਲਿਖਣ ਲੱਗ ਪਿਆ । ਸਿਆਹੀ ਉਹ ਦਵਾਤ ਵਿੱਚ ਪਾ ਕੇ ਰਖਦਾ ਸੀ । ਸਿਆਹੀ ਉਹ ਤਵੇ ਦੀ ਕਾਲੁਖ ਤੇ

ਕਿੱਕਰ ਦੀ ਗੂੰਦ ਨੂੰ ਰਗੜ ਕੇ ਬਣਾਉਂਦਾ ਸੀ। ਲੱਕੜ ਦੀ ਕਲਮ ਘੱਸ ਜਾਂਦੀ ਸੀ। ਬਾਰ ਬਾਰ ਘੜਨੀ ਪੈਂਦੀ ਸੀ। ਇਸ ਲਈ ਮਨੁੱਖ ਲੋਹੇ ਦੀ ਜੀਭੀ ਬਣਾਉਣ ਦੇ ਢੰਗ ਲੱਭਣ ਲੱਗਾ। ਹੌਲੀ ਹੌਲੀ ਮਨੁੱਖ ਨੇ ਧਾਤਾਂ ਦੀਆਂ ਨਿੱਬਾਂ ਬਣਾਉਣੀਆਂ ਸਿੱਖ ਲਈਆਂ। ਨਿੱਬ ਉਹ ਹੋਲਡਰ ਵਿੱਚ ਕੱਸਦਾ ਸੀ। ਹੋਲਡਰ ਦੇ ਤਿੰਨ ਭਾਗ ਹੁੰਦੇ ਸਨ। ਲੱਕੜ ਦੀ ਡੰਡੀ, ਲੋਹੇ ਦਾ ਛੱਲਾ ਤੇ ਨਿੱਬ। ਡੰਡੀ ਦੇ ਅਗੇ ਛੱਲਾ ਕੱਸਿਆ ਹੁੰਦਾ ਸੀ ਤੇ ਛੱਲੇ ਦੇ ਅੱਗੇ ਨਿੱਬ ਹੁੰਦੀ ਸੀ। ਨਿੱਬਾਂ ਕਈ ਭਾਂਤ ਦੀਆਂ ਹੁੰਦੀਆਂ ਸਨ। ਨਿੱਬਾਂ ਨੂੰ ਘੱਸਣ ਤੋਂ ਬਚਾਉਣ ਲਈ ਪਾਣ ਦਿਤੀ ਹੁੰਦੀ ਸੀ। ਮਨੁੱਖ ਨੇ ਸਿਆਹੀ ਵੀ ਰਸਾਇਣਕ ਢੰਗ ਨਾਲ ਬਣਾਉਣੀ ਸਿੱਖ ਲਈ। ਲਿੱਖਣ ਲਈ ਸਿਆਹੀ ਤੇ ਹੋਲਡਰ ਦੀ ਲੋੜ ਸੀ। ਸਿਆਹੀ ਦਵਾਤ ਵਿੱਚ ਰੱਖੀ ਜਾਂਦੀ ਸੀ। ਮਨੁੱਖ ਨੂੰ ਹਰ ਵੇਲੇ ਲਿੱਖਣ ਲਈ ਇਹ ਦੋਵੇਂ ਚੀਜ਼ਾਂ ਕੋਲ ਰਖਣੀਆਂ ਜ਼ਰੂਰੀ ਸਨ। ਹੋਲਡਰ ਤੇ ਦਵਾਤ ਮੇਜ਼ ਉੱਤੇ ਤਾਂ ਟਿਕਾਏ ਜਾ ਸਕਦੇ ਸਨ, ਪਰ ਜੇਬ ਵਿੱਚ ਨਹੀਂ ਸਨ ਪਾਏ ਜਾ ਸਕਦੇ। ਆਦਮੀ ਇਹ ਚੀਜ਼ਾਂ ਹਰ ਵੇਲੇ ਆਪਣੇ ਕੋਲ ਜੇਬ ਵਿੱਚ ਰੱਖਣਾ ਚਾਹੁੰਦਾ ਸੀ।

ਮਨੁੱਖ ਐਸੀ ਕਲਮ ਤੇ ਦਵਾਤ ਚਾਹੁੰਦਾ ਸੀ ਜੋ ਉਹ ਹਰ ਵੇਲੇ ਆਪਣੀ ਜੇਬ ਵਿੱਚ ਰੱਖ ਸਕੇ। ਨਾ ਦਵਾਤ ਦੀ ਸਿਆਹੀ ਡੁਲ੍ਹੇ, ਨਾ ਹੀ ਹੋਲਡਰ ਦੀ ਨਿੱਬ ਟੁੱਟੇ ਤੇ ਨਾ ਹੀ ਹੋਲਡਰ ਦੀ ਨਿੱਬ ਕਿਤੇ ਖੁੱਭੇ ਜਾਂ ਅੜ ਕੇ ਕੱਪੜੇ ਪਾੜੇ।

ਕਲਮ ਤੇ ਦਵਾਤ ਨੂੰ ਇਕੱਠਾ ਕਰਨ ਦੇ ਪ੍ਰਯੋਗ ਹੋਣ ਲਗੇ। ਅੰਤ 1884 ਵਿੱਚ ਇੱਕ ਕਾਰੀਗਰ ਨੇ ਐਸੀ ਕਲਮ ਬਣਾਈ ਜਿਸ਼ ਵਿੱਚ ਸਿਆਹੀ ਭਰੀ ਜਾ ਸਕਦੀ ਸੀ, ਜਿਸ ਦੀ ਨਿੱਬ ਉੱਤੇ ਟੋਪੀ ਦਿੱਤੀ ਜਾ ਸਕਦੀ ਸੀ। ਇਹ ਮੇਰਾ ਪਹਿਲਾ ਰੂਪ ਹੈ। ਇਸ ਨੂੰ ਫ਼ਾਊਂਟੇਨ ਪੈੱਨ ਕਿਹਾ ਜਾਂਦਾ ਸੀ, ਕਿਉਂਕਿ ਇਸ ਵਿੱਚੋਂ ਫ਼ੁਆਰੇ ਵਾਂਗ ਹਰ ਵੇਲੇ ਸਿਆਹੀ ਆਉਂਦੀ ਰਹਿੰਦੀ ਸੀ।

ਇਸ ਦੇ ਤਿੰਨ ਭਾਗ ਹਨ। ਨਲੀ,ਜਿਸ ਵਿੱਚ ਸਿਆਹੀ ਭਰੀ ਹੁੰਦੀ ਹੈ। ਭਾਵ ਇਸ ਦੀ ਡੰਡੀ, ਜਿਹੜੀ ਅੰਦਰੋਂ ਪੋਲੀ ਹੁੰਦੀ ਹੈ ਤੇ ਉਸ ਵਿੱਚ

ਸਿਆਹੀ ਭਰੀ ਜਾਂਦੀ ਹੈ। ਮੂੰਹ ਦਾ ਡਾਟ ਜਿਹੜਾ ਇਸ ਨਲੀ ਵਿੱਚ ਕੱਸਿਆ ਹੋਇਆ ਹੁੰਦਾ ਹੈ, ਉਸ ਵਿੱਚ ਨਿੱਬ ਲੱਗੀ ਹੁੰਦੀ ਹੈ। ਨਿੱਬ ਦੇ ਉਤਲੇ ਪਾਸੇ ਇੱਕ ਜੀਭੀ ਜਿਹੀ ਕੱਸੀ ਹੋਈ ਹੁੰਦੀ ਹੈ। ਇਸ ਵਿੱਚ ਬਰੀਕ ਬਰੀਕ ਝਰੀਆਂ ਹੁੰਦੀਆਂ ਹਨ। ਇਨ੍ਹਾਂ ਝਰੀਆਂ ਰਾਹੀਂ ਸਿਆਹੀ ਹਰ ਵੇਲੇ ਆਉਂਦੀ ਰਹਿੰਦੀ ਹੈ। ਤੀਜਾ ਭਾਗ ਟੋਪੀ ਹੁੰਦਾ ਹੈ। ਜਦ ਨਾ ਲਿਖਣਾ ਹੋਵੇ ਤਾਂ ਇਹ ਨਿੱਬ ਨੂੰ ਢੱਕਣ ਦਾ ਕੰਮ ਕਰਦਾ ਹੈ ਤੇ ਜਦ ਲਿਖਣਾ ਹੋਵੇ ਤਾਂ ਪਿੱਛੇ ਲਾ ਲਈਦਾ ਹੈ। ਇਉਂ ਡੰਡੀ ਲੰਮੀ ਹੋ ਜਾਂਦੀ ਹੈ। ਇਸ ਢੱਕਣ ਦੇ ਅੰਦਰ ਵਾਰ ਚੂੜੀਆਂ ਹੁੰਦੀਆਂ ਹਨ, ਜਿਸ ਕਰਕੇ ਇਹ ਨਿੱਬ ਉੱਤੇ ਚੰਗੀ ਤਰ੍ਹਾਂ ਕੱਸਿਆ ਜਾ ਸਕਦਾ ਹੈ। ਇਸ ਦੇ ਸਿਰੇ ਤੇ ਕਲਿਪ ਲੱਗਾ ਹੁੰਦਾ ਹੈ , ਜਿਸ ਨਾਲ ਇਹ ਬੰਦ ਕਰਕੇ ਜੇਬ ਨਾਲ ਟੰਗਿਆ ਜਾ ਸਕਦਾ ਹੈ। ਇਹ ਹਰ ਵੇਲੇ ਜੇਬ ਵਿੱਚ ਰੱਖਿਆ ਜਾ ਸਕਦਾ ਹਾ। ਇਸ ਦੀ ਨਿੱਬ ਪੱਕੀ ਧਾਤ ਦੀ ਹੁੰਦੀ ਹੈ, ਜਿਸ ਕਰਕੇ ਇਹ ਸ਼ੀਘਰ ਘੱਸਦੀ ਨਹੀਂ ਹੈ। ਨਿੱਬਾਂ ਕਈ ਧਾਤਾਂ ਦੀਆਂ ਤੇ ਕਈ ਸ਼ਕਲਾਂ ਦੀਆਂ ਬਣਾਈਆਂ ਜਾਂਦੀਆਂ ਹਨ।

ਇਸ ਵਿੱਚ ਸਿਆਹੀ ਉਹ ਪਾਈ ਜਾਂਦੀ ਹੈ, ਜਿਹੜੀ ਇੱਕ-ਸਾਰ ਹੋਵੇ। ਪੈੱਨ ਦੇ ਵਿੱਚ ਜੰਮੇ ਨਾ ਤੇ ਜਿਹੜੀ ਲਿੱਖਣ ਸਮੇਂ ਝੱਟਪੱਟ ਸੁਕ ਜਾਵੇ।

ਫ਼ਾਊਂਟੇਨ ਪੈੱਨ ਵਿੱਚ ਰੱਬੜ ਦੀ ਨਾਲੀ ਨਹੀਂ ਸੀ ਹੁੰਦੀ। ਸਿਆਹੀ ਇਸ ਵਿੱਚ ਡਰਾਪਰ ਨਾਲ ਪਾਈ ਜਾਂਦੀ ਸੀ। ਫੇਰ ਇਸ ਵਿੱਚ ਰਬੜ ਦੀ ਨਾਲੀ ਪਾਈ ਜਾਣ ਲੱਗੀ। ਇਹ ਨਾਲੀ ਉਪਰੋਂ ਬੰਦ ਹੁੰਦੀ ਹੈ ਤੇ ਇਸ ਦਾ ਹੇਠਲਾ ਪਾਸਾ ਘੁੱਟ ਕੇ ਡਾਟ ਦੇ ਪਿਛਲੇ ਪਾਸੇ ਚਾੜ੍ਹਿਆ ਹੋਇਆ ਹੁੰਦਾ ਹੈ, ਜਿਸ ਡਾਟ ਦੇ ਅੱਗੇ ਜੀਭੀ ਤੇ ਨਿੱਬ ਲਗੀ ਹੁੰਦੀ ਹੈ। ਇਸ ਨਾਲੀ ਵਿੱਚ ਸਿਆਹੀ ਭਰਨ ਲਈ ਕਈ ਵਾਰੀ ਬਾਹਰ ਕਲਿਪ ਲੱਗਾ ਹੁੰਦਾ ਹੈ ਤੇ ਕਈ ਵਾਰੀ ਅੰਦਰ ਕਲਿਪ ਲੱਗਾ ਹੁੰਦਾ ਹੈ। ਜਦ ਕਲਿਪ ਅੰਦਰ ਲੱਗਾ ਹੁੰਦਾ ਹੈ ਤਾਂ ਇਸ ਦੇ ਉੱਤੇ ਪਤਲਾ ਜਿਹਾ ਧਾਤ ਦਾ ਖੋਲ ਚੜ੍ਹਿਆ ਹੋਇਆ ਹੁੰਦਾ ਹੈ। ਸਿਆਹੀ ਭਰਨ ਲਈ ਪੈੱਨ ਸਿਆਹੀ ਵਿੱਚ ਡੋਬ ਕੇ ਕਲਿਪ ਉੱਪਰ ਨੂੰ ਚੁੱਕਿਆ ਜਾਂਦਾ ਹੈ, ਫੇਰ ਹੇਠਾਂ ਛੱਡ ਦਿੱਤਾ

ਜਾਂਦਾ ਹੈ। ਕਲਿਪ ਚੁੱਕਣ ਨਾਲ ਰੱਬੜ ਦੀ ਨਾਲੀ ਘੁੱਟੀ ਜਾਂਦੀ ਹੈ। ਉਸ ਦੀ ਹਵਾ ਨਿਕਲ ਜਾਂਦੀ ਹੈ ਤੇ ਕਲਿਪ ਹੇਠਾਂ ਛੱਡਣ ਨਾਲ ਨਾਲੀ ਵਿੱਚ ਸਿਆਹੀ ਭਰ ਜਾਂਦੀ ਹੈ। ਜੇ ਕਲਿਪ ਬਾਹਰ ਹੋਵੇ ਤਾਂ ਸਿਆਹੀ ਪੈੱਨ ਨੂੰ ਖੋਲ੍ਹੇ ਬਿਨਾਂ ਭਰੀ ਜਾ ਸਕਦੀ ਹੈ ਤੇ ਜੇ ਕਲਿਪ ਅੰਦਰ ਹੋਵੇ ਤਾਂ ਨਿੱਬ ਵਾਲਾ ਡਾਟ ਸਣੇ ਰੱਬੜ ਦੀ ਨਾਲੀ ਬਾਹਰ ਕੱਢ ਕੇ ਸਿਆਹੀ ਭਰੀ ਜਾਂਦੀ ਹੈ। ਕਈ ਵਾਰੀ ਅੰਦਰ ਰੱਬੜ ਦੀ ਨਾਲੀ ਨਹੀਂ ਹੁੰਦੀ। ਪੋਲੀ ਡੰਡੀ ਵਿੱਚ ਹੀ ਸਿਆਹੀ ਭਰੀ ਜਾਂਦੀ ਹੈ। ਇਸ ਵਿੱਚ ਪਿਸਟਨ ਨਾਲ ਸਿਆਹੀ ਭਰੀ ਜਾਂਦੀ ਹੈ। ਪਹਿਲਾਂ ਪਿਸਟਨ ਨੂੰ ਉੱਪਰ ਖਿੱਚਿਆ ਜਾਂਦਾ ਹੈ। ਇਉਂ ਅੰਦਰੋਂ ਹਵਾ ਨਿਕਲ ਜਾਂਦੀ ਹੈ ਤੇ ਪਿਸਟਨ ਹੇਠਾਂ ਕਰਨ ਨਾਲ ਅੰਦਰ ਸਿਆਹੀ ਭਰ ਜਾਂਦੀ ਹੈ ।

ਹੁਣ ਮੇਰੇ ਭੈਣ ਭਰਾਵਾਂ ਦੇ ਕਈ ਨਾਂ ਹਨ, ਜਿਵੇਂ ਬਲੈਕ ਬਰਡ, ਵਾਟਰ ਮੈਨ, ਬਲਿਊ ਬਰਡ, ਸਵੈਨ, ਵਿਲਸਨ ਆਦਿ। ਨਿੱਤ ਨਵੇਂ ਨਵੇਂ ਨਾਵਾਂ ਵਾਲੇ ਮੇਰੇ ਭਰਾ ਪੈਦਾ ਹੋ ਰਹੇ ਹਨ।

ਹੁਣ ਮੇਰੇ ਨਵੇਂ ਬਾਲ ਬੱਚੇ ਜਨਮ ਪਏ ਹਨ। ਇਨ੍ਹਾਂ ਪੈੱਨਾਂ ਵਿੱਚ ਹਵਾ ਦੇ ਦਬਾਅ ਨਾਲ ਸਿਆਹੀ ਬਾਹਰ ਆ ਜਾਂਦੀ ਸੀ। ਸੋ ਅਫ਼ਸਰ ਐਸੀ ਕਲਮ ਚਾਹੁੰਦੇ ਸਨ ਜਿਸ ਵਿੱਚੋਂ ਸਿਆਹੀ ਕਦੇ ਵੀ ਬਾਹਰ ਨਾ ਨਿਕਲੇ ਭਾਵੇਂ ਬਾਹਰਲਾ ਹਵਾ-ਦਬਾਅ ਕਿੰਨਾ ਹੋਵੇ।

ਅਮਰੀਕਾ ਦੇ ਮਾਰਸ਼ਲ ਜਨਰਲ ਨੇ ਇੱਕ ਕੰਪਨੀ ਨੂੰ ਇਹੋ ਜਿਹਾ ਪੈੱਨ ਬਣਾਉਣ ਲਈ ਲਿਖਿਆ, ਜਿਸ ਦੀ ਸਿਆਹੀ ਨਾ ਬਾਹਰ ਆਵੇ ਤੇ ਨਾ ਸੁੱਕੇ। ਅੰਤ ਅਰਜਨਟਾਈਨ ਦੇ ਜੋਸਫ ਬਰਡ ਨੇ 1937 ਵਿੱਚ ਸਭ ਤੋਂ ਪਹਿਲਾਂ ਇਹੋ ਜਿਹਾ ਪੈੱਨ ਬਣਾਇਆ। ਇਸ ਪੈੱਨ ਨੂੰ ਬਾਲ ਪੁਆਇੰਟ ਕਿਹਾ ਜਾਂਦਾ ਹੈ।

ਬਾਲ ਪੁਆਇੰਟ ਦੇ ਵੀ ਤਿੰਨ ਭਾਗ ਹੁੰਦੇ ਹਨ। ਬਾਹਰਲਾ ਸਖ਼ਤ ਖੋਲ ਜੋ ਰੱਬੜ, ਧਾਤ ਜਾਂ ਪਲਾਸਟਿਕ ਦਾ ਬਣਿਆ ਹੁੰਦਾ ਹੈ। ਅੰਦਰਲੀ ਸਿਆਹੀ ਵਾਲੀ ਨਾਲੀ ਤੇ ਬਾਹਰਲਾ ਢੱਕਣ। ਸਿਆਹੀ ਵਾਲੀ ਨਾਲੀ ਰੱਬੜ, ਪਲਾਸਟਿਕ ਜਾਂ ਲੋਹੇ ਦੀ ਬਣੀ ਹੁੰਦੀ ਹੈ। ਇਸ ਵਿੱਚ ਖ਼ਾਸ ਭਾਂਤ

ਦਾ ਸਿਆਹੀ ਹੁੰਦਾ ਹੈ। ਸਿਆਹੀ ਵਾਲੀ ਨਾਲੀ ਦੇ ਮੂੰਹ ਅੱਗੇ ਇੱਕ ਮਿਲੀ-ਮੀਟਰ ਵਿਆਸ ਦੀ ਗੋਲੀ ਹੁੰਦੀ ਹੈ। ਇਹ ਗੋਲੀ ਆਮ ਵੇਖਣ ਵਿੱਚ ਸਾਫ਼ ਜਾਪਦੀ ਹੈ, ਪਰ ਇਹ ਖੁਰਦਰੀ ਹੁੰਦੀ ਹੈ। ਇਸ ਵਿੱਚ ਬਹੁਤ ਬਰੀਕ ਮੁਸਾਮ ਹੁੰਦੇ ਹਨ। ਇਨ੍ਹਾਂ ਮੁਸਾਮਾਂ ਰਾਹੀਂ ਹਰ ਵੇਲੇ ਸਿਆਹੀ ਆਉਂਦੀ ਰਹਿੰਦੀ ਹੈ। ਜਦ ਸਿਆਹੀ ਮੁੱਕ ਜਾਂਦੀ ਹੈ ਤਾਂ ਇਹ ਨਾਲੀ ਬਦਲ ਲਈ ਜਾਂਦੀ ਹੈ। ਇਸ ਸਿਆਹੀ ਵਾਲੀ ਨਾਲੀ ਨੂੰ ਰੀਫ਼ਿਲ ਕਹਿੰਦੇ ਹਨ। ਇਸ ਦੀ ਸਿਆਹੀ ਬਾਕੀ ਪੈੱਨਾਂ ਵਾਂਗ ਬਾਹਰ ਨਹੀਂ ਸਿੰਮਦੀ। ਬਾਲ ਪੁਆਇੰਟ ਪੈੱਨਾਂ ਦੇ ਰੀਫ਼ਿਲ ਕਈ ਰੰਗਾਂ ਦੇ ਮਿਲ ਜਾਂਦੇ ਹਨ।

ਸੋ ਬੱਚਿਓ ! ਇਉਂ ਮੈਂ ਜਨਮਿਆ ਹਾਂ। ਮੇਰਾ ਪਹਿਲਾ ਰੂਪ ਫ਼ਾਊਂਟੇਨ ਪੈੱਨ ਸੀ ਤੇ ਮੇਰਾ ਨਵਾਂ ਰੂਪ ਬਾਲ ਪੁਆਇੰਟ ਪੈੱਨ ਹੈ। ਪਹਿਲਾਂ ਦਫ਼ਤਰਾਂ ਵਿੱਚ ਬਾਲ ਪੁਆਇੰਟ ਨਾਲ ਦਸਖ਼ਤ ਕਰਨ ਦੀ ਆਗਿਆ ਨਹੀਂ ਸੀ। ਹੁਣ ਸਰਕਾਰ ਨੇ ਬਾਲ ਪੁਆਇੰਟ ਨਾਲ ਦਸਖ਼ਤ ਕਰਨ ਦੀ ਆਗਿਆ ਦੇ ਦਿੱਤੀ ਹੈ। ਹੁਣ ਬਾਲ ਪੁਆਇੰਟ ਪੈੱਨਾਂ ਦੀ ਸ਼ਾਨ ਬਹੁਤ ਵੱਧ ਗਈ ਹੈ।

ਹੁਣ ਸਾਡੀ ਲੋੜ ਹਰ ਇੱਕ ਨੂੰ ਪੈਂਦੀ ਹੈ। ਹੁਣ ਹਰ ਇੱਕ ਕੰਮ ਲਿਖਤੀ ਰੂਪ ਵਿੱਚ ਹੁੰਦਾ ਹੈ। ਹਰ ਚੀਜ਼ ਲਿਖ ਕੇ ਸਾਂਭੀ ਜਾਂਦੀ ਹੈ। ਹਰ ਥਾਂ ਮੇਰੀ ਲੋੜ ਹੈ। ਦਫ਼ਤਰਾਂ ਵਿੱਚ ਮੇਰੇ ਬਿਨਾਂ ਗੁਜ਼ਾਰਾ ਨਹੀਂ। ਬੈਂਕਾਂ ਵਿੱਚ ਮੇਰੇ ਬਿਨਾਂ ਗੁਜ਼ਾਰਾ ਨਹੀਂ। ਹੁਣ ਜੇ ਕੋਈ ਆਦਮੀ ਦਾ ਅਸਲੀ ਸਾਥੀ ਹੈ ਤਾਂ ਉਹ ਮੈਂ ਹਾਂ। ਜੇ ਕੋਈ ਆਦਮੀ ਦਾ ਅਸਲੀ ਮਿੱਤਰ ਹੈ ਤਾਂ ਉਹ ਮੈਂ ਹੀ ਹਾਂ। ਆਦਮੀ ਹਰ ਆਦਮੀ ਤੇ ਚੀਜ਼ ਨਾਲੋਂ ਸਬੰਧ ਤੋੜ ਸਕਦਾ ਹੈ, ਪਰ ਮੇਰੇ ਨਾਲੋਂ ਸਬੰਧ ਨਹੀਂ ਤੋੜ ਸਕਦਾ। ਮੈਂ ਆਦਮੀ ਦਾ ਆਸਰਾ ਹਾਂ। ਜੋ ਪ੍ਰੀਵਰਤਨ ਮੈਂ ਲਿਆਂਦਾ ਹੈ ਉਹ ਤਲਵਾਰ ਵੀ ਨਹੀਂ ਲਿਆ ਸਕਦੀ। ਬੱਚਿਓ ! ਮੇਰੇ ਨਾਲ ਪਿਆਰ ਪਾਓ। ਮੈਨੂੰ ਵਰਤਣਾ ਸਿੱਖੋ। ਮੈਨੂੰ ਪਿਆਰ ਨਾਲ ਰੱਖੋ। ਮੇਰੇ ਰਾਹੀਂ ਹੀ ਤੁਸੀਂ ਆਪਣਾ ਗਿਆਨ ਪ੍ਰਗਟ ਕਰ ਸਕਦੇ ਹੋ। ਘਰੋਂ ਜਾਣ ਲਗੇ ਚੰਗੀਂ ਤਰ੍ਹਾਂ ਵੇਖੋ ਕਿ ਮੈਂ ਤਿਆਰ ਬਰ ਤਿਆਰ ਹਾਂ ਕਿ ਨਹੀਂ। ਮੇਰਾ ਪੇਟ ਭਰਿਆ ਹੋਇਆ ਹੈ ਕਿ ਨਹੀਂ।

ਮੈਥੋਂ ਚੰਗੀ ਸੇਵਾ ਲੈਣ ਲਈ ਮੈਨੂੰ ਹਫ਼ਤੇ ਵਿਚ ਇਕ ਵਾਰੀ ਜ਼ਰੂਰ ਸਾਫ਼ ਕਰਿਆ ਕਰੋ। ਮੈਨੂੰ ਕਦੀ ਖੁਲ੍ਹਾ ਨਾ ਛੱਡੋ, ਨਹੀਂ ਤਾਂ ਮੇਰੀ ਨਿੱਬ ਟੁੱਟ ਜਾਵੇਗੀ ਤੇ ਮੈਂ ਤੁਹਾਡੀ ਸੇਵਾ ਨਹੀਂ ਕਰ ਸਕਾਂਗਾ।

ਜਿੰਨਾ ਤੁਸੀਂ ਮੈਨੂੰ ਪਿਆਰ ਨਾਲ ਰਖੋਗੇ, ਓਨੀ ਹੀ ਮੈਂ ਤੁਹਾਡੀ ਸੇਵਾ ਵਧੇਰੇ ਕਰ ਸਕਾਂਗਾ। ਤੁਹਾਡੀ ਲਿਖਾਈ ਵਧੇਰੇ ਚੰਗੀ ਹੋਵੇਗੀ। ਤੁਹਾਡੀ ਚੰਗੀ ਲਿੱਖਤ ਕਾਰਨ ਤੁਹਾਡਾ ਸਤਿਕਾਰ ਵੱਧੇਗਾ। ਤਦੇ ਤਾਂ ਸਿਆਣੇ ਕਹਿੰਦੇ ਹਨ, ਜਿਸ ਨੂੰ ਕਲਮ ਸਾਂਭ ਕੇ ਰੱਖਣੀ ਆ ਗਈ ਤੇ ਜਿਸ ਨੂੰ ਕਲਮ ਚੰਗੀ ਤਰ੍ਹਾਂ ਵਰਤਣੀ ਆ ਗਈ, ਉਹ ਦੁਨੀਆ ਵਿੱਚ ਮਹਾਨ ਆਦਮੀ ਬਣ ਸਕਦਾ ਹੈ।

## ਅਭਿਆਸ

**1.ਲਿਖੋ—** ਜਿਸ ਨੂੰ ਕਲਮ ਸਾਭ ਕੇ ਰੱਖਣੀ ਆ ਗਈ ਤੇ ਜਿਸ ਨੂੰ ਚੰਗੀ ਤਰ੍ਹਾਂ ਵਰਤਣੀ ਆ ਗਈ ਉਹ ਦੁਨੀਆਂ ਵਿੱਚ ਮਹਾਨ ਆਦਮੀ ਬਣ ਸਕਦਾ ਹੈ।

**2. ਦੱਸੋ—**(1) ਕੌਣ ਕਹਾਣੀ ਸੁਣਾ ਰਿਹਾ ਹੈ ?

(2) ਪੈੱਨ ਤੋਂ ਪਹਿਲਾਂ ਲੋਕ ਕਿਸ ਚੀਜ਼ ਨਾਲ ਲਿਖਦੇ ਸਨ ?

(3) ਹੋਲਡਰ ਦੇ ਕਿੰਨੇ ਭਾਗ ਹੁੰਦੇ ਹਨ ?

(4) ਸਿਆਹੀ ਪੁਰਾਣੇ ਆਦਮੀ ਕਾਹਦੀ ਬਣਾਉਂਦੇ ਸਨ ?

(5) ਸਿਆਹੀ ਕਾਹਦੇ ਵਿੱਚ ਰੱਖੀ ਜਾਂਦੀ ਸੀ ?

(6) ਫ਼ਾਊਂਟੇਨ ਪੈੱਨ ਕੀ ਹੁੰਦਾ ਹੈ ?

(7) ਫ਼ਾਊਂਟੇਨ ਪੈੱਨ ਦੇ ਕਿੰਨੇ ਭਾਗ ਹੁੰਦੇ ਹਨ ?

(8) ਪੈੱਨ ਵਿੱਚ ਸਿਆਹੀ ਕਿਵੇਂ ਭਰੀ ਜਾਂਦੀ ਹੈ ਜੇ ਕਲਿਪ ਅੰਦਰ ਹੋਵੇ ਜਾਂ ਬਾਹਰ ਹੋਵੇ ?

(9) ਨਿੱਬ ਦੇ ਨਾਲ ਦੀ ਜੀਭੀ ਵਿੱਚ ਗਲੀਆਂ ਕਿਉਂ ਹੁੰਦੀਆਂ ਹਨ ?

(10) ਪਿਸੱਟਨ ਨਾਲ ਕਿਹੋ ਜਿਹੇ ਪੈੱਨਾਂ ਵਿੱਚ ਸਿਆਹੀ ਭਰੀ ਜਾਂਦੀ ਹੈ ?

(11) ਬਾਲ ਪੁਆਇੰਟ ਕਿਸ ਨੇ ਬਣਾਇਆ ਸੀ ?

(12) ਬਾਲ ਪੁਆਇੰਟ ਦੇ ਕਿੰਨੇ ਭਾਗ ਹੁੰਦੇ ਹਨ ?

(13) ਰੀਫ਼ਿਲ ਕੀ ਹੁੰਦਾ ਹੈ ?

(14) ਅੱਜ ਕੱਲ ਜੇਬ ਵਿੱਚ ਪੈੱਨ ਰੱਖਣ ਦੀ ਕਿਉਂ ਲੋੜ ਹੈ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਆਦਮੀ, ਸਵੇਰੇ, ਪੱਥਰ, ਕਾਨੀ, ਛੱਲਾ, ਹੋਲਡਰ, ਜੇਬ, ਦਵਾਤ, ਨਾਲੀ।

**4. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ:—**

(1) ਅੱਜ ਮੇਰੇ ਬਿਨਾਂ ਕਿਸੇ ਦਾ ......ਨਹੀਂ। (ਗੁਜ਼ਾਰਾ, ਗੁਜ਼ਰ)

(2) ਅੱਖਰ ......ਲਿਆ ਕਰਦੇ ਸਨ। (ਉੱਕਰ, ਖੁਰਚ)

(3) ਬਾਰ ਬਾਰ .......ਪੈਂਦੀ ਸੀ। (ਘੜਨੀ, ਬਣਾਉਣੀ)

(4) ਨਿੱਬਾਂ ਕਈ .......ਦੀਆਂ ਹੁੰਦੀਆਂ ਹਨ। (ਭਾਂਤ, ਕਿਸਮ)

(5) ਤੁਸੀਂ ਆਪਣਾ ਗਿਆਨ .......ਕਰ ਸਕਦੇ ਹੋ। (ਪ੍ਰਗਟ, ਜ਼ਾਹਰ)

**5. ਦਿੱਤੇ ਉਦਾਹਰਨ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ:—**

ਚੂੜੀ—ਚੂੜੀਆਂ    ਅੰਦਰ—ਅੰਦਰਲੀ

ਕੜੀ—    ਬਾਹਰ —

ਲੜੀ—    ਮਗਰ—

ਘੜੀ—    ਹੇਠ—

ਕੜਾਹੀ—    ਉਪਰ—

ਬਾਲਟੀ—

**6. ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ:—**

ਅੱਗੇ—ਪਿੱਛੇ    ਸੋਹਣਾ—

ਨੇੜੇ—    ਏਧਰ—

ਸੱਜੇ—    ਕੌੜਾ—



ਪਾਠ ਛੇਵਾਂ

# ਸੁਭਾਸ਼ ਚੰਦਰ ਬੋਸ



ਸੁਭਾਸ਼ ਚੰਦਰ ਬੋਸ ਇੱਕ ਅਨੋਖੀ ਸ਼ਖ਼ਸੀਅਤ ਸਨ। ਉਹ ਜ਼ੁਲਮ ਤੇ ਜ਼ਾਲਮ ਦੇ ਵੈਰੀ ਸਨ। ਦੇਸ਼ ਦੇ ਪੁਜਾਰੀ ਸਨ। ਮਨੁੱਖਤਾ ਦੇ ਦਰਦੀ ਸਨ। ਇਨਕਲਾਬ ਦੀ ਆਤਮਾ ਸਨ। ਉਹ ਇੱਕ ਐਸੀ ਅੱਗ ਸਨ, ਜੋ ਜ਼ੁਲਮ ਨੂੰ ਸਾੜਨਾ ਚਾਹੁੰਦੀ ਸੀ ਤੇ ਆਪ ਸੜ ਕੇ ਆਪਣੇ ਦੇਸ਼ ਵਿੱਚ ਸਵਰਗੀ ਸੁੱਖ ਉਸਾਰਨਾ ਚਾਹੁੰਦੀ ਸੀ।

ਉਨ੍ਹਾਂ ਵਿੱਚ ਬਿਜਲੀ ਵਰਗੀ ਸ਼ਕਤੀ ਸੀ। ਉਨ੍ਹਾਂ ਵਿੱਚ ਹਵਾ ਵਰਗੀ ਤੇਜ਼ੀ ਸੀ। ਉਨ੍ਹਾਂ ਦੀ ਸੋਚ ਬਹੁਤ ਡੂੰਘੀ ਸੀ। ਉਨ੍ਹਾਂ ਦੇ ਖ਼ੂਨ ਵਿੱਚ ਆਖਰਾਂ ਦਾ ਜੋਸ਼ ਸੀ। ਉਨ੍ਹਾਂ ਦਾ ਅਟੱਲ ਵਿਸ਼ਵਾਸ ਸੀ ਕਿ ਅਜ਼ਾਦੀ ਤਰਲੇ ਤੇ ਮਿੰਨਤਾਂ ਨਾਲ ਨਹੀਂ ਮਿਲਿਆ ਕਰਦੀ, ਕੁਰਬਾਨੀ ਨਾਲ ਮਿਲਿਆ ਕਰਦੀ ਹੈ। ਸੀਸ ਭੇਂਟ ਕਰਨ ਨਾਲ ਮਿਲਿਆ ਕਰਦੀ ਹੈ।

ਸੁਭਾਸ਼ ਜੀ ਦਾ ਜਨਮ 1897 ਨੂੰ ਕਟਕ ਸ਼ਹਿਰ ਵਿੱਚ ਹੋਇਆ। ਉਨ੍ਹਾਂ ਦੇ ਪਿਤਾ ਦਾ ਨਾਮ ਜਾਨਕੀ ਦਾਸ ਬੋਸ ਸੀ। ਉਹ ਕਟਕ ਵਿੱਚ ਵਕਾਲਤ ਕਰਦੇ ਸਨ। ਸੁਭਾਸ਼ ਜੀ ਬਚਪਨ ਵਿੱਚ ਹੀ ਬੜੇ ਦਲੇਰ, ਨਿਡਰ ਤੇ ਅਭੈ ਸਨ। ਉਹ ਨਿਧੜਕ ਸਨ। ਉਨ੍ਹਾਂ ਵਿੱਚ ਸੱਚ ਕਹਿਣ ਦੀ ਅਥਾਹ ਸ਼ਕਤੀ

ਸੀ। ਬਚਪਨ ਵਿਚ ਹੀ ਉਨ੍ਹਾਂ ਅੰਦਰ ਦੇਸ਼-ਪਿਆਰ [illegible]
ਆਇਆ ਸੀ।

ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਅੰਗ੍ਰੇਜ਼ ਪ੍ਰੋਫ਼ੈਸਰ ਦੇ ਵਿਰੁੱਧ ਬਗ਼ਾਵਤ ਕੀਤੀ। ਉਹ ਪ੍ਰੋਫ਼ੈਸਰ ਭਾਰਤੀ ਸੱਭਿਅਤਾ ਤੇ ਭਾਰਤੀ ਵਿਚਾਰਧਾਰਾ ਦੇ ਵਿਰੁੱਧ ਬੋਲਿਆ ਕਰਦਾ ਸੀ। ਭਾਰਤੀ ਸੱਭਿਅਤਾ ਦਾ ਮਖ਼ੌਲ ਉਡਾਇਆ ਕਰਦਾ ਸੀ। ਸੁਭਾਸ਼ ਜੀ ਆਪਣੇ ਦੇਸ਼ ਦੀ ਸੱਭਿਅਤਾ ਦੇ ਬਹੁਤ ਸ਼ਰਧਾਲੂ ਸਨ। ਉਹ ਆਪਣੇ ਦੇਸ਼ ਦੀ ਸੱਭਿਅਤਾ ਵਿਰੁੱਧ ਕੋਈ ਸ਼ਬਦ ਸਹਿਣ ਨੂੰ ਤਿਆਰ ਨਹੀਂ ਸਨ। ਉਨ੍ਹਾਂ ਉਸ ਪ੍ਰੋਫ਼ੈਸਰ ਨੂੰ ਇਉਂ ਕਰਨ ਤੋਂ ਰੋਕਿਆ। ਕਾਲਜ ਵਾਲਿਆਂ ਨੇ ਸੁਭਾਸ਼ ਜੀ ਨੂੰ ਕਾਲਜ ਵਿੱਚੋਂ ਦੋ ਸਾਲ ਲਈ ਕੱਢ ਦਿੱਤਾ। ਬੀ. ਏ. ਪਾਸ ਕਰਕੇ ਆਪ ਜੀ ਨੇ ਆਈ. ਸੀ. ਐਸ.ਦਾ ਇਮਤਿਹਾਨ ਪਾਸ ਕੀਤਾ। ਆਪ ਨੂੰ ਚੰਗੀ ਨੌਕਰੀ ਮਿਲ ਗਈ, ਪਰ ਆਪ ਨੇ ਅੰਗ੍ਰੇਜ਼ ਸਰਕਾਰ ਦੀ ਨੌਕਰੀ ਕਰਨੀ ਠੀਕ ਨਾ ਸਮਝੀ ਤੇ ਨੌਕਰੀ ਛੱਡ ਦਿਤੀ।

ਆਪ ਵਿਵੇਕਾਨੰਦ ਦੇ ਚੇਲੇ ਬਣ ਗਏ ਤੇ ਸਦਾ ਬਰ੍ਹਮਚਾਰੀ ਰਹਿਣ ਦਾ ਫ਼ੈਸਲਾ ਕੀਤਾ। ਉਨ੍ਹਾਂ ਦਾ ਵਿਚਾਰ ਸੀ, ਮਨੁੱਖ ਆਪਣੇ ਦੇਸ਼ ਦੀ ਖ਼ਾਤਰ ਤਾਂ ਹੀ ਕੁਰਬਾਨੀ ਦੇ ਸਕਦਾ ਹੈ ਜੇ ਉਹ ਦੁਨੀਆਂਦਾਰੀ ਦੇ ਜੰਜਾਲ ਵਿੱਚ ਨਾ ਫੱਸੇ। ਸੋ ਉਨ੍ਹਾਂ ਨੇ ਸਾਰੀ ਉਮਰ ਵਿਆਹ ਨਾ ਕਰਾਉਣ ਦਾ ਫ਼ੈਸਲਾ ਕੀਤਾ। ਇਸ ਫ਼ੈਸਲੇ ਨਾਲ ਉਨ੍ਹਾਂ ਦੇ ਅੰਦਰ ਦੇਸ਼ ਅਜ਼ਾਦ ਕਰਾਉਣ ਦਾ ਹੋਰ ਜੋਸ਼ ਆ ਗਿਆ। ਉਹ ਹੋਰ ਨਿਡਰ ਹੋ ਗਏ। ਹੋਰ ਦਲੇਰ ਹੋ ਗਏ। ਦੇਸ਼-ਪਿਆਰ ਦਾ ਰੰਗ ਹੋਰ ਗੂੜ੍ਹਾ ਹੋ ਗਿਆ।

ਉਹ ਮਹਾਤਮਾ ਗਾਂਧੀ ਜੀ ਦੇ ਵਿਚਾਰ ਨਾਲ ਚੰਗੀ ਤਰ੍ਹਾਂ ਸਹਿਮਤ ਨਹੀਂ ਸਨ, ਕਿਉਂਕਿ ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਅਜ਼ਾਦੀ ਕੁਰਬਾਨੀ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਉਹ ਕਿਸੇ ਨਾਲ ਇਸ ਵਿਚਾਰ ਉੱਤੇ ਸਮਝੌਤਾ ਕਰਨ ਨੂੰ ਤਿਆਰ ਨਹੀਂ ਸਨ। ਉਹ ਦੇਸ਼ ਨੂੰ ਅਜ਼ਾਦ ਕਰਾਉਣ ਲਈ ਹਰ ਭਾਂਤ ਦੀ ਕੁਰਬਾਨੀ ਦੇਣ ਨੂੰ ਤਿਆਰ ਸਨ। ਉਹ ਦੇਸ਼ਬੰਧੂ ਸੀ. ਆਰ. ਦਾਸ ਦੇ ਮਗਰੋਂ ਬੰਗਾਲ ਅਸੈਂਬਲੀ ਦੇ ਮੈਂਬਰ ਚੁਣੇ

ਗਾਣ।

ਅੰਗ੍ਰੇਜ਼ ਸਰਕਾਰ ਆਪ ਦੇ ਜੋਸ਼ ਤੋਂ ਬਹੁਤ ਘਬਰਾ ਗਈ। ਆਪ ਜੀ ਨੂੰ ਘਰ ਵਿੱਚ ਨਜਰਬੰਦ ਕਰ ਲਿਆ ਗਿਆ। ਆਪ ਗਿਆਰਾਂ ਸਾਲ ਵੱਖ ਵੱਖ ਕੈਦ ਵਿੱਚ ਰਹੇ। ਸਰਕਾਰ ਨੇ ਆਪ ਦੀ ਅਜ਼ਾਦੀ ਦੀ ਤੜਪ ਨੂੰ ਠੰਡਾ ਕਰਨ ਲਈ ਆਪ ਨੂੰ ਕੈਦ ਵਿੱਚ ਬੜੇ ਕਸ਼ਟ ਦਿੱਤੇ, ਪਰ ਆਪ ਦਾ ਦੇਸ਼-ਪਿਆਰ ਠੰਢਾ ਹੋਣ ਦੀ ਥਾਂ ਹੋਰ ਜੋਸ਼ ਵਿੱਚ ਆ ਗਿਆ।

ਸੁਭਾਸ਼ ਜੀ ਅੱਗ ਦੇ ਲਾਂਬੂ ਦਾ ਰੂਪ ਧਾਰਦੇ ਗਏ ਤੇ ਅਗਾਂਹ ਵਧੱਦੇ ਗਏ। ਜੁਆਨ ਉਨ੍ਹਾਂ ਦੇ ਨਾਲ ਰਲਦੇ ਗਏ, ਕਿਉਂਕਿ ਸਭ ਜੁਆਨਾਂ ਦਾ ਅਟੱਲ ਵਿਸ਼ਵਾਸ ਸੀ ਕਿ ਕੇਵਲ ਸਿੱਧੀ ਟੱਕਰ ਨਾਲ ਹੀ ਅਜ਼ਾਦੀ ਪ੍ਰਾਪਤ ਕੀਤੀ ਜਾ ਸਕਦੀ ਹੈ। ਆਪ 1938 ਵਿੱਚ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਚੁਣੇ ਗਏ।

ਇਉਂ ਦੂਜਾ ਮਹਾਂਯੁੱਧ ਅਰੰਭ ਹੋ ਗਿਆ। ਸੁਭਾਸ਼ ਜੀ ਇਸ ਵੇਲੇ ਅੰਗ੍ਰੇਜ਼ਾਂ ਨੂੰ ਝੁਲਸ ਦੇਣਾ ਚਾਹੁੰਦੇ ਸਨ, ਪਰ ਮਹਾਤਮਾਂ ਗਾਂਧੀ ਜੀ ਸ਼ਾਂਤਮਈ ਪਾਲਿਸੀ ਚਾਹੁੰਦੇ ਸਨ। ਇਉਂ ਦੋਹਾਂ ਆਗੂਆਂ ਦੇ ਵਿਚਾਰਾਂ ਵਿੱਚ ਬੜੀ ਸ਼ਕਤੀਸ਼ਾਲੀ ਟੱਕਰ ਹੋ ਗਈ। ਵਿਰੋਧ ਵੱਧਦਾ ਗਿਆ। ਗਾਂਧੀ ਜੀ ਅੱਗੇ ਸੁਭਾਸ਼ ਜੀ ਦੀ ਪੇਸ਼ ਨ ਗਈ, ਪਰ ਉਹ ਝੁੱਕਣ ਨੂੰ ਤਿਆਰ ਨਹੀਂ ਸਨ।

ਸੁਭਾਸ਼ ਜੀ ਨੇ ਕਾਂਗਰਸ ਛੱਡ ਦਿਤੀ। ਉਹ ਅੰਗ੍ਰੇਜ਼ਾਂ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਜਿਹੜਾ ਉਨ੍ਹਾਂ ਨੂੰ ਇਉਂ ਕਰਨੋ ਰੋਕਦਾ ਸੀ, ਉਹ ਉਸ ਦਾ ਸਾਥ ਛੱਡ ਦਿੰਦੇ ਸਨ। ਉਨ੍ਹਾਂ ਨੂੰ ਆਪਣੇ ਆਪ ਦੀ ਵੀ ਪ੍ਰਵਾਹ ਨਹੀਂ ਸੀ। ਆਪਣੀ ਇੱਜ਼ਤ ਦੀ ਪ੍ਰਵਾਹ ਨਹੀਂ ਸੀ। ਬਸ, ਆਪਣੇ ਦੇਸ਼ ਦੀ ਅਜ਼ਾਦੀ ਹਰ ਕੀਮਤ ਤੇ ਚਾਹੁੰਦੇ ਸਨ।

ਸੁਭਾਸ਼ ਜੀ ਨੇ ਕਾਂਗਰਸ ਛੱਡ ਕੇ ਆਪਣਾ ਨਵਾਂ ਧੜਾ ਬਣਾ ਲਿਆ। ਇਸ ਦਾ ਨਾਂ ਫ਼ਾਰਵਰਡ ਬਲਾਕ ਸੀ। ਅੰਗ੍ਰੇਜ਼ ਸਰਕਾਰ ਨੇ ਉਨ੍ਹਾਂ ਨੂੰ ਕੈਦ ਕਰ ਲਿਆ। ਕਾਂਗਰਸ ਨੇ ਸੁਭਾਸ਼ ਜੀ ਦੇ ਖ਼ਿਆਲਾਂ ਨੂੰ ਨਾ ਸਮਝਿਆ ਤੇ ਨਾ ਮੰਨਿਆਂ। ਜਨਤਾ ਨੇ ਵੀ ਆਪ ਜੀ ਦੇ ਵਿਚਾਰਾਂ ਨੂੰ ਨਾ ਸਮਝਿਆ, ਪਰ ਆਪ ਜੀ ਨੇ ਕੋਈ ਪ੍ਰਵਾਹ ਨਾ ਕੀਤੀ। ਆਪ ਜੀ ਦੇ ਅੰਦਰ ਅਜ਼ਾਦੀ

ਲਈ ਤੜਪ ਹੋਰ ਤੇਜ਼ ਹੁੰਦੀ ਗਈ।

ਜਦ ਦੇਸ਼-ਵਾਸੀਆਂ ਨੇ ਉਨ੍ਹਾਂ ਦਾ ਸਾਥ ਨਾ ਦਿੱਤਾ, ਤਾਂ ਉਹ ਭੇਸ ਵਟਾ ਕੇ ਅਫ਼ਗਾਨਿਸਤਾਨ ਰਾਹੀਂ ਜਰਮਨ ਪੁੱਜ ਗਏ। ਜਰਮਨ ਤੋਂ ਜਪਾਨ ਪੁੱਜੇ।

ਆਪ ਜੀ ਨੇ ਅੰਗ੍ਰੇਜ਼ਾਂ ਦੇ ਦੁਸ਼ਮਣਾਂ ਭਾਵ ਜਰਮਨ ਤੇ ਜਪਾਨ ਨਾਲ ਕਈ ਤਰ੍ਹਾਂ ਦੇ ਵਿਚਾਰ ਵਟਾਂਦਰੇ ਕੀਤੇ। ਜਰਮਨ ਤੇ ਜਪਾਨ ਜਿੱਤ ਰਹੇ ਸਨ। ਅੰਗ੍ਰੇਜ਼ ਹਾਰ ਰਹੇ ਸਨ। ਆਪ ਜਰਮਨ ਤੇ ਜਪਾਨ ਨਾਲ ਰਲ ਕੇ ਅੰਗ੍ਰੇਜ਼ਾਂ ਦਾ ਬੀਜ ਨਾਸ ਕਰਨਾ ਚਾਹੁੰਦੇ ਸਨ। ਇੱਥੇ ਆਪ ਨੇ ਇਸ ਮੌਕੇ ਦਾ ਲਾਭ ਉਠਾਉਣਾ ਚਾਹਿਆ। ਸੁਭਾਸ਼ ਜੀ ਨੇ ਜਪਾਨ ਕੋਲ ਜਿਹੜੇ ਭਾਰਤੀ ਕੈਦ ਜਾਂ ਨੌਕਰ ਸਨ ਉਨ੍ਹਾਂ ਦੀ ਫ਼ੌਜ ਬਣਾਈ। ਇਸ ਫ਼ੌਜ ਰਾਹੀਂ ਅੰਗ੍ਰੇਜ਼ਾਂ ਉੱਤੇ, ਭਾਵ ਭਾਰਤ ਉੱਤੇ ਚੜ੍ਹਾਈ ਕਰਨ ਦੀਆਂ ਤਿਆਰੀਆਂ ਕੀਤੀਆਂ।

ਇਹ ਫ਼ੌਜ ਉੱਚੀ ਉੱਚੀ ਇਹ ਨਾਹਰਾ ਲਾਉਂਦੀ ਹੋਈ 'ਦਿੱਲੀ ਚਲੋ, ਦਿੱਲੀ ਚਲੋ, ਖ਼ੂਨ ਦਿਓ, ਅੰਗ੍ਰੇਜ਼ਾਂ ਨੂੰ ਭਾਰਤ ਵਿੱਚੋਂ ਕੱਢਣ ਲਈ ਖ਼ੂਨ ਦਿਓ। ਆਓ ਭਾਰਤ ਮਾਤਾ ਨੂੰ ਅਜ਼ਾਦ ਕਰਾਈਏ। ਆਓ ਭਾਰਤ ਮਾਤਾ ਨੂੰ ਅੰਗ੍ਰੇਜ਼ਾਂ ਤੋਂ ਛੁਡਾਈਏ' ਅੱਗੇ ਵੱਧਦੀ ਗਈ। ਕੁਝ ਇਲਾਕੇ ਇਸ ਫ਼ੌਜ ਨੇ ਜਿੱਤ ਵੀ ਲਏ। ਮਨੀਪੁਰ ਪੁੱਜ ਕੇ ਇਸ ਫ਼ੌਜ ਨੇ ਮਨੀਪੁਰ ਉੱਤੇ ਤ੍ਰੈ ਰੰਗਾ ਝੰਡਾ ਵੀ ਲਹਿਰਾ ਦਿਤਾ, ਪਰ ਪਰਮਾਤਮਾ ਨੂੰ ਇਹ ਮਨਜ਼ੂਰ ਨਹੀਂ ਸੀ। ਪਾਸਾ ਉਲਟ ਗਿਆ। ਜਰਮਨ ਹਾਰ ਗਿਆ। ਅੰਗ੍ਰੇਜ਼ ਜਿੱਤ ਗਿਆ। ਹੁਣ ਅੰਗ੍ਰੇਜ਼ ਨੇ 1945 ਵਿੱਚ ਆਪਣਾ ਸਾਰਾ ਜ਼ੋਰ ਜਪਾਨ ਉੱਤੇ ਪਾ ਦਿੱਤਾ। ਅੰਤ ਜਪਾਨ ਨੇ ਹਥਿਆਰ ਸੁੱਟ ਦਿੱਤੇ।

ਉਧਰ ਹੋਰ ਭਾਣਾ ਵਰਤ ਗਿਆ। 16 ਅਗਸਤ 1945 ਨੂੰ ਖ਼ਬਰ ਆਈ ਕਿ ਉਸ ਹਵਾਈ ਜਹਾਜ਼ ਦੀ ਟੱਕਰ ਹੋ ਗਈ ਹੈ, ਜਿਸ ਵਿੱਚ ਸੁਭਾਸ਼ ਜੀ ਸਨ। ਇਸ ਟੱਕਰ ਨਾਲ ਸੁਭਾਸ਼ ਜੀ ਸੁਰਗਵਾਸ ਹੋ ਗਏ।

ਇਸ ਟੱਕਰ ਨੇ ਸੁਭਾਸ਼ ਜੀ ਦੀ ਚਾਲ ਪੂਰੀ ਨਾ ਹੋਣ ਦਿੱਤੀ। ਆਪ ਦੀਆਂ ਸਾਰੀਆਂ ਆਸਾਂ ਵਿੱਚੇ ਰਹਿ ਗਈਆਂ।

ਇਹ ਪਹਿਲੀ ਅਸਲੀ ਅਜ਼ਾਦ ਹਿੰਦ ਫ਼ੌਜ ਸੀ, ਜਿਸ ਦਾ ਅੰਗ੍ਰੇਜ਼ਾਂ ਉੱਤੇ ਬਹੁਤ ਅਸਰ ਹੋਇਆ। ਅੰਗ੍ਰੇਜ਼ ਭਾਵੇਂ ਜਿਤ ਗਿਆ ਤੇ ਸੁਭਾਸ਼ ਜੀ ਭਾਵੇਂ ਮਰ ਗਏ, ਪਰ ਇਸ ਫ਼ੌਜ਼ ਦੇ ਹਮਲੇ ਅਤੇ ਆਪ ਜੀ ਦੀ ਚਲੀ ਚਾਲ ਨਾਲ ਅੰਗ੍ਰੇਜ਼ ਨੂੰ ਕੰਨ ਹੋ ਗਏ। ਅੰਗ੍ਰੇਜ਼ ਡਰ ਗਿਆ ਤੇ ਉਸ ਨੂੰ ਨਿਸਚਾ ਹੋ ਗਿਆ ਕਿ ਹੁਣ ਉਹ ਬਹੁਤ ਚਿਰ **ਭਾਰਤ ਨੂੰ** ਆਪਣੇ ਅਧੀਨ ਨਹੀਂ ਰੱਖ ਸਕੇਗਾ। ਜੇ ਭਾਰਤ ਨੂੰ ਹੋਰ ਗ਼ੁਲਾਮ **ਰੱਖਿਆ ਗਿਆ** ਤਾਂ ਭਾਰਤ ਦੇ ਜੁਆਨ ਅੰਗ੍ਰੇਜ਼ਾਂ ਨੂੰ ਖਾ ਜਾਣਗੇ।

ਸੁਭਾਸ਼ ਜੀ ਨੇ ਆਪਣੀ ਕੁਰਬਾਨੀ ਨਾਲ ਦੇਸ਼ ਲਈ ਕੁਰਬਾਨ ਹੋਣ ਦੀ ਗੁੜ੍ਹਤੀ ਦਿੱਤੀ ਤੇ ਪੱਕੀ ਤਰ੍ਹਾਂ ਦ੍ਰਿੜ੍ਹ ਕਰਾਇਆ ਕਿ ਅਜ਼ਾਦੀ ਸਦਾ ਖ਼ੂਨ ਨਾਲ ਮਿਲਿਆ ਕਰਦੀ ਹੈ, ਪਿਆਰ ਜਾਂ ਤਰਲਿਆਂ ਨਾਲ ਨਹੀਂ।

ਇਸ ਲਈ ਅਸਲੀ ਦੇਸ਼ ਭਗਤ ਕਹਿੰਦੇ ਹਨ ਕਿ ਅਸਲੀ ਅਜ਼ਾਦੀ ਸੁਭਾਸ਼ ਜੀ ਨੇ ਲੈ ਕੇ ਦਿੱਤੀ ਹੈ, ਕਿਉਂਕਿ ਉਸ ਦਿਨ ਤੋਂ ਹੀ ਅੰਗ੍ਰੇਜ਼ਾਂ ਨੇ ਆਪਣਾ ਬੋਰੀਆ ਬਿਸਤਰਾ ਭਾਰਤ ਵਿੱਚੋਂ ਲਪਟੇਣਾ ਅਰੰਭ ਕਰ ਦਿੱਤਾ ਸੀ ਜਿਸ ਦਿਨ ਸੁਭਾਸ਼ ਜੀ ਨੇ ਦਿੱਲੀ ਤੇ ਧਾਵਾ ਬੋਲਿਆ ਸੀ। ਸੋ ਦੇਸ਼ ਨੂੰ ਅਜ਼ਾਦੀ ਸੁਭਾਸ਼ ਜੀ ਦੇ ਖ਼ੂਨ ਨਾਲ ਮਿਲੀ ਹੈ। ਜਿਹੜਾ ਖ਼ੂਨ ਭਾਰਤ ਦੀ ਆਤਮਾ ਸੀ, ਭਾਰਤੀ ਸੱਭਿਅਤਾ ਦੀ ਰੂਹ ਸੀ ਤੇ ਭਾਰਤ ਦੀ ਅਸਲੀ ਅਣਖ ਸੀ।

ਸੁਭਾਸ਼ ਜੀ ਇੱਕ ਮਹਾਨ ਵਿਅਕਤੀ ਸਨ। ਉਹ ਬੜੇ ਪੱਕੇ ਇਰਾਦੇ ਦੇ ਸਨ। ਉਨ੍ਹਾਂ ਅੰਦਰ ਦੇਸ਼-ਪਿਆਰ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਉਨ੍ਹਾਂ ਦਾ ਜੀਵਨ ਬਹੁਤ ਉੱਚਾ ਤੇ ਸੁੱਚਾ ਸੀ। ਉਨ੍ਹਾਂ ਦਾ ਆਚਰਣ ਬਹੁਤ ਪਵਿੱਤਰ ਸੀ।

ਭਾਰਤੀ ਲੋਕ ਆਪ ਜੀ ਦੇ ਦੇਸ਼-ਪਿਆਰ, ਕੁਰਬਾਨੀ, ਨਿਸ਼ਕਾਮ ਸੇਵਾ ਤੇ ਦਾਈਏ ਦਾ ਸਦਾ ਜੱਸ ਗਾਉਂਦੇ ਰਹਿਣਗੇ।

## ਅਭਿਆਸ

**1. ਲਿਖੋ**— ਸੁਭਾਸ਼ ਜੀ ਇੱਕ ਮਹਾਨ ਵਿਅਕਤੀ ਸਨ। ਉਹ ਬੜੇ ਪੱਕੇ ਇਰਾਦੇ ਦੇ ਸਨ।

**2. ਦੱਸੋ**—(1) ਸੁਭਾਸ਼ ਜੀ ਦਾ ਜਨਮ ਕੱਦ ਹੋਇਆ ?

(2) ਸੁਭਾਸ਼ ਜੀ ਦੇ ਪਿਤਾ ਦਾ ਕੀ ਨਾਂ ਸੀ ?

(3) ਸੁਭਾਸ਼ ਜੀ ਆਪਣੇ ਅੰਗ੍ਰੇਜ਼ ਪ੍ਰੋਫ਼ੈਸਰ ਨਾਲ ਕਿਉਂ ਲੜੇ ?

(4) ਆਪ ਨੂੰ ਕਾਲਜ਼ ਵਿੱਚ ਕੀ ਸਜ਼ਾ ਮਿਲੀ ਤੇ ਕਿਉਂ ?

(5) ਆਪ ਨੇ ਬੀ. ਏ. ਪਾਸ ਕਰਕੇ ਕਿਹੜਾ ਇਮਤਿਹਾਨ ਪਾਸ ਕੀਤਾ ?

(6) ਆਪ ਨੇ ਨੌਕਰੀ ਕਿਉਂ ਛੱਡ ਦਿੱਤੀ ?

(7) ਆਪ ਦਾ ਕਿਸ ਨਾਲ ਮਤਭੇਦ ਸੀ ?

(8) ਆਪ ਨੈਸ਼ਨਲ ਕਾਂਗਰਸ ਦੇ ਕੱਦ ਪ੍ਰਧਾਨ ਬਣੇ ?

(9) ਆਪ ਪੰਜਾਬ ਛੱਡ ਕੇ ਕਿੱਥੇ ਪੁੱਜੇ ?

(10) ਆਪ ਨੇ ਕਿਸ ਕੋਲੋਂ ਭਾਰਤ ਉੱਤੇ ਚੜ੍ਹਾਈ ਕਰਾਈ ?

(11) ਆਪ ਜੀ ਦੀ ਮੌਤ ਕਿਵੇਂ ਹੋਈ ?

(12) ਆਪ ਦੀ ਕੁਰਬਾਨੀ ਨੇ ਭਾਰਤੀਆਂ ਉੱਤੇ ਕੀ ਅਸਰ ਪਾਇਆ ?

**3. ਦਿੱਤੇ ਉਦਾਹਰਣ ਵਾਂਗ 'ਅ' ਅਗੇਤਰ ਲਾ ਕੇ ਹੋਰ ਸਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ:—**

| | |
|---|---|
| ਥਾਹ—ਅਥਾਹ | ਕਹਿ— |
| ਕਾਲ— | ਕੱਥ— |
| ਭੈ— | ਸਹਿ— |

**4. ਦਿੱਤੇ ਸਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ:—**

(1) ਉਨ੍ਹਾਂ ਵਿੱਚ ਸੱਚ ਕਹਿਣ ਦੀ......ਸ਼ਕਤੀ ਸੀ। (ਅਥਾਹ, ਅਕਹਿ)

(2) ਭਾਰਤੀ ਸੱਭਿਅਤਾ ਦਾ........ਉਡਾਇਆ ਸੀ। (ਮਖ਼ੌਲ, ਹਾਸਾ)

(3) ਆਪ ਵਿਵੇਕਾਨੰਦ ਦੇ.......ਬਣ ਗਏ। (ਚੇਲੇ, ਸੇਵਕ)

(4) ਦੇਸ਼-ਪਿਆਰ ਦਾ ਰੰਗ ਹੋਰ.......ਹੋ ਗਿਆ। (ਗੂੜ੍ਹਾ, ਪੱਕਾ)

(5) ਜਨਤਾ ਨੇ ਵੀ ਆਪ ਜੀ ਦੇ .......ਨੂੰ ਨਾ ਸਮਝਿਆ।

(ਵਿਚਾਰਾਂ, ਖ਼ਿਆਲਾਂ)

**5. ਸ਼ਬਦਾਂ ਨੂੰ ਆਪਣੇ ਵਾਕਾਂ ਵਿੱਚ ਵਰਤੋ:**—ਅਨੋਖੀ, ਜ਼ੁਲਮ, ਪੁਜਾਰੀ, ਇਨਕਲਾਬ, ਦਲੇਰ, ਸ਼ਕਤੀ, ਡੂੰਘੀ, ਨਿਡਰ, ਵਿਰੁੱਧ, ਬਰ੍ਹਮਚਾਰੀ।

**6. ਅਰਥ ਕਰੋ ਤੇ ਵਾਕਾਂ ਵਿੱਚ ਵਰਤੋ:**—ਅੱਗ ਦੇ ਲਾਂਬੂ, ਪੇਸ਼ ਨਾ ਗਈ,

ਕੰਨ ਹੋ ਗਏ, ਆਸਾਂ ਵਿੱਚੇ ਰਹਿ ਗਈਆਂ, ਆਖਰਾਂ ਦਾ।

**7. ਵਾਕ ਪੂਰੇ ਕਰੋ :—**

(1) ਉਹ ਐਸੀ ਅੱਗ ਸਨ ਜੋ.......

(2) ਉਹ ਆਪਣੇ ਦੇਸ਼ ਦੀ ਸੱਭਿਆਤਾ ਵਿਰੁੱਧ ਕੋਈ.......

(3) ਉਹ ਭੇਸ ਵਟਾ ਕੇ ਅਫ਼ਗਾਨਿਸਤਾਨ........

(4) ਆਪ ਜੀ ਦੀਆਂ ਸਾਰੀਆਂ ਆਸਾਂ........

(5) ਜੇ ਭਾਰਤ ਨੂੰ ਗ਼ੁਲਾਮ ਰੱਖਿਆ ਗਿਆ ਤਾਂ......

**8. ਦਿੱਤੇ ਸ਼ਬਦ ਦੇ ਸਾਹਮਣੇ ਲਿਖੇ ਵਾਕ ਵਿੱਚੋਂ ਰਲਦੇ ਭਾਵ ਵਾਲੇ ਸ਼ਬਦ ਤੇ ਨਿਸ਼ਾਨ '√'ਲਾਓ:—**

(1) **ਆਤਮਾ**.......ਇਨਕਲਾਬ ਦੀ ਜਾਨ ਸਨ।

(2) **ਮਖ਼ੌਲ**......ਭਾਰਤੀ ਸੱਭਿਅਤਾ ਦਾ ਹਾਸਾ ਉਡਾਇਆ।

(3) **ਠੀਕ**.......ਨੌਕਰੀ ਕਰਨੀ ਚੰਗੀ ਨਾ ਸਮਝੀ।

(4) **ਰਲਦੇ**.......ਉਨ੍ਹਾਂ ਦੇ ਨਾਲ ਮਿਲਦੇ ਗਏ।

(5) **ਪਵਿੱਤਰ**.......ਉਨ੍ਹਾਂ ਦਾ ਆਚਰਣ ਬਹੁਤ ਸੁੱਚਾ ਸੀ।

**9. ਦਿੱਤੇ ਉਦਾਹਰਨ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :—**

| | |
|---|---|
| ਸੱਚਾ—ਝੂਠਾ | ਚੰਗਾ— |
| ਉੱਚਾ— | ਪਿਆਰ— |
| ਅੰਦਰ — | ਕਲ੍ਹ — |

**10. ਕਰੋ**— ਸੁਭਾਸ਼ ਜੀ ਦੀ ਤਸਵੀਰ ਲੱਭ ਕੇ ਆਪਣੀ ਕਾਪੀ ਵਿੱਚ ਲਾਓ ਤੇ ਤਸਵੀਰ ਦੇ ਹੇਠਾਂ ਘੱਟੋ ਘੱਟ ਦੱਸ ਵਾਕ ਉਨ੍ਹਾਂ ਦੇ ਜੀਵਨ ਬਾਰੇ ਲਿਖੋ।



## ਪਾਠ ਸੱਤਵਾਂ




ਇਹ ਮੁੰਡਾ ਹੈ ਬੀਬਾ ਰਾਣਾ,
ਤੇ ਅਕਲੋਂ ਹੈ ਬੜਾ ਸਿਆਣਾ ।
ਸਰਘੀ ਵੇਲੇ ਉੱਠ ਕੇ ਨ੍ਹਾਵੇ,
ਉੱਜਲੇ ਉੱਜਲੇ ਕੱਪੜੇ ਪਾਵੇ ।
ਹੱਸਦਾ ਫੇਰ ਸਕੂਲੇ ਜਾਵੇ,
ਨਾ ਇਹ ਬਹੁਤਾ ਸ਼ੋਰ ਮਚਾਵੇ ।
ਵੱਡਿਆਂ ਪਾਸੋਂ ਆਦਰ ਪਾਵੇ,
ਨਿੱਕਿਆਂ ਨੂੰ ਨਾ ਕਦੇ ਸਤਾਵੇ ।

ਸੋਹਣੇ ਬੁਲ੍ਹ ਇਹਦੇ ਜੀਕਣ ਕਾਸੇ,
ਭਰੇ ਹੋਏ ਵਿੱਚ ਸੁੰਦਰ ਹਾਸੇ।
ਇਹ ਆਵੇ ਤਾਂ ਆਵਣ ਖੇੜੇ,
ਇਹ ਨਾ ਕਦੇ ਲੜਾਈਆਂ ਛੇੜੇ।
ਆਪਣੇ ਬੱਸਤਰ ਰੰਗ ਬਰੰਗੇ,
ਕਦੀ ਵੀ ਇਹ ਨਹੀ ਕਰਦਾ ਗੰਦੇ।
ਸਾਰੇ ਇਸ ਨੂੰ ਕਰਨ ਪਿਆਰ,
ਮਿੱਤਰਾਂ ਦਾ ਇਹ ਸੱਚਾ ਯਾਰ।
ਕੋਲ ਜਿਣਾਂ ਬੱਚਿਆਂ ਦੇ ਬਹਿੰਦਾ,
ਗੱਲ ਇਹੋ ਹਰ ਇੱਕ ਨੂੰ ਕਹਿੰਦਾ,
"ਜਿਹੜੇ ਬੱਚੇ ਕੰਮ ਨਹੀ ਕਰਦੇ,
ਉਹ ਲੱਖਾਂ ਹੀ ਦੁੱਖੜੇ ਜਰਦੇ"।
ਜਦ ਇਹ ਨੱਚਦਾ ਆਪਣੇ ਵਿਹੜੇ,
ਪੌਣਾਂ ਦੇ ਵਿੱਚ ਭਰਦਾ ਖੇੜੇ।
ਭਾਵੇਂ ਉਮਰੋਂ ਅਜੇ ਨਿਆਣਾ,
ਅਕਲ ਵੱਲੋਂ ਪਰ ਬੜਾ ਸਿਆਣਾ।
ਆਪੇ ਆਪਣੇ ਧੋਵੇ ਝੱਗੇ,
ਪੜ੍ਹਨ ਵਿੱਚ ਹਰ ਇੱਕ ਤੋਂ ਅੱਗੇ।
ਨਾ ਖਿੱਝਦਾ ਤੇ ਨਾ ਹੀ ਰੋਂਦਾ,
ਗੰਦੇ ਥਾਂ ਨਹੀਂ ਕਦੇ ਖਲੋਂਦਾ।
ਐਵੇਂ ਗੁੱਸੇ ਨਾਲ ਨਾ ਸੜਦਾ,
ਵਿੱਦਿਆ ਦੇ ਵਿੱਚ ਉੱਚਾ ਚੜ੍ਹਦਾ।

ਘਰ ਦੇ ਸਭ ਕੰਮ ਨਾਲ ਕਰਾਵੇ,
ਪੂਰੇ ਸਮੇਂ ਸਕੂਲੇ ਜਾਵੇ।
ਚੀਜ਼ ਨਿਮਰਤਾ ਨਾਲ ਮੰਗੇ,
ਕੰਮ ਇਸ ਦੇ ਸਭ ਲਗਦੇ ਚੰਗੇ।
ਨਾ ਇਹ ਹੁੰਦਾ ਕਦੇ ਨਿਰਾਸ਼,
ਹਿੰਮਤ ਰੱਖਦਾ ਆਪਣੇ ਪਾਸ।
ਗੱਲ ਜਦ ਵੀ ਕੋਈ ਕਰੇ ਬਿਆਨ,
ਵੰਡਦਾ ਹੈ ਲੱਖ ਲੱਖ ਮੁਸਕਾਨ।
ਉੱਚੇ ਸੁੱਚੇ ਇਸ ਦੇ ਖ਼ਿਆਲ,
ਕਹਿੰਦਾ 'ਕੰਮ ਨਹੀਂ ਕੋਈ ਮੁਹਾਲ।'
ਦਿਲ ਲਾ ਕੇ ਮਿਹਨਤ ਕਰਦਾ,
ਔਕੜ ਆਵੇ ਤਾਂ ਹੱਸ ਕੇ ਜਰਦਾ।
ਇਸ ਦੀ ਆਦਤ ਹੈ ਸੱਚ ਦਸਣਾ,
ਘੱਟ ਰੋਣਾ ਤੇ ਬਹੁਤਾ ਹੱਸਣਾ।
ਹਰ ਗੱਲ ਵੱਡਿਆਂ ਦੀ ਹੈ ਮੰਨਦਾ,
ਚੰਗੀਆਂ ਚੀਜ਼ਾਂ ਕਦੇ ਨਾ ਭੰਨਦਾ।
ਇਸ ਦੇ ਮਿਸ਼ਰੀ ਵਰਗੇ ਬੋਲ,
ਸੁਫਨੇ ਬੜੇ ਨੇ ਇਸ ਦੇ ਕੋਲ।

(ਮਹਿੰਦਰ ਦੁਸਾਂਝ)

## ਅਭਿਆਸ

**1. ਲਿਖੋ**—ਜਿਹੜੇ ਬੱਚੇ ਕੰਮ ਨਹੀ ਕਰਦੇ,
ਉਹ ਲੱਖਾਂ ਹੀ ਦੁੱਖੜੇ ਜਰਦੇ।

**2. ਦੱਸੋ**—(1) ਸਿਆਣਾ ਬਾਲਕ ਕਦ ਉੱਠਦਾ ਹੈ ?

(2) ਸਿਆਣਾ ਬਾਲਕ ਸਕੂਲ ਕਿਵੇਂ ਜਾਂਦਾ ਹੈ ?

(3) ਇਸ ਦੇ ਬਸਤਰ ਕਿਹੋ ਜਿਹੇ ਹਨ ?

(4) ਜਿਹੜੇ ਬੱਚੇ ਕੰਮ ਨਹੀ ਕਰਦੇ ਉਨ੍ਹਾਂ ਨੂੰ ਕੀ ਦੁੱਖ ਹੁੰਦਾ ਹੈ ?

**3. ਖ਼ਾਲੀ ਥਾਂ ਭਰੋ—**

(1) ਉੱਜਲੇ ਉੱਜਲੇ...............ਪਾਵੇ ।

(2) ਵੱਡਿਆਂ ਪਾਸੋਂ..................ਪਾਵੇ ।

(3) ਨਿੱਕਿਆਂ ਨੂੰ ਨਾ..................ਸਤਾਵੇ ।

(4) ਭਰੇ ਹੋਏ ਵਿੱਚ..................ਹਾਸੇ ।

(5) ਮਿੱਤਰਾਂ ਦਾ ਇਹ...................ਯਾਰ ।

(6) ਉਹ ਲੱਖਾਂ ਹੀ....................ਜਰਦੇ ।

(7) ਅਕਲ ਵੱਲੋਂ ਪਰ ਬੜਾ.......................।

(8) ਐਵੇਂ ਗੁੱਸੇ ਨਾਲ ਨਾ.....................।

**4. ਤੁੱਕਾਂ ਪੂਰੀਆਂ ਕਰੋ—**

(1) ਨਾ ਇਹ ਹੁੰਦਾ ਕਦੇ ਨਿਰਾਸ਼......................

(2) ਉੱਚੇ ਸੁੱਚੇ ਇਸ ਦੇ ਖ਼ਿਆਲ...................

(3) ਦਿਲ ਲਾ ਕੇ ਮਿਹਨਤ ਕਰਦਾ...................

(4) ਇਸ ਦੀ ਆਦਤ ਹੈ ਸੱਚ ਦੱਸਣਾ...................

(5) ਇਸ ਦੇ ਮਿਸ਼ਰੀ ਵਰਗੇ ਬੋਲ...................

**5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਸਿਆਣਾ, ਉੱਜਲੇ, ਆਦਰ, ਸੁੰਦਰ, ਨਿਮਰਤਾ, ਮੁਸਕਾਨ, ਆਦਤ, ਐਕੜ, ਨਿਰਾਸ਼, ਬਸਤਰ ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਨਵੇਂ ਸ਼ਬਦ ਲਿਖੋ ਤੇ ਅਰਥ ਦੱਸੋ:—** ਅਕਲ—ਅਕਲੋਂ ਹੇਠ— ਕੰਮ—

ਸ਼ਕਲ— ਉੱਪਰ— ਗਮ—

**7. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ:—** ਨਿੱਕਾ—ਵੱਡਾ ਹੇਠਾਂ— ਸੋਹਣਾ—

ਏਧਰ— ਸਾਫ਼—

**8. ਕਰੋ**—(1) ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।

(2) ਅਖ਼ੀਰਲੇ ਬੰਦ ਦੇ ਅਰਥ ਆਪਣੇ ਸ਼ਬਦਾਂ ਵਿੱਚ ਲਿਖੋ ।



ਪਾਠ ਅੱਠਵਾਂ

# ਆਗੂ ਦੀ ਚੋਣ



ਅੱਜ ਪੰਜਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਵਿੱਚੋਂ ਇੱਕ ਆਗੂ ਚੁਣਨਾ ਸੀ। ਇਉਂ ਹਰ ਸ਼੍ਰੇਣੀ ਵਿੱਚੋਂ ਆਗੂ ਚੁਣ ਕੇ ਸਾਰੇ ਸਕੂਲ ਦੀ ਇੱਕ ਵਿਦਿਆਰਥੀ ਸਭਾ ਬਣਾਉਣੀ ਸੀ। ਇਸ ਸਭਾ ਦਾ ਕੰਮ ਸਕੂਲ ਤੇ ਵਿਦਿਆਰਥੀਆਂ ਦੀ ਭਲਾਈ ਦਾ ਹਰ ਪੱਖ ਤੋਂ ਖ਼ਿਆਲ ਰੱਖਣਾ ਸੀ।

ਅਧਿਆਪਕ ਕਮਰੇ ਵਿੱਚ ਆਇਆ। ਉਸ ਨੇ ਵਿਦਿਆਰਥੀਆਂ ਨੂੰ ਦੱਸਿਆ, 'ਹੁਣ ਅਸੀਂ ਤੁਹਾਡੇ ਆਗੂ ਦੀ ਚੋਣ ਕਰਨੀ ਹੈ। ਮੇਰੇ ਕੋਲ ਤਿੰਨ ਨਾਂ ਆਏ ਹਨ। ਇਹ ਨਾਂ ਇਉਂ ਹਨ—ਅਮਨਦੀਪ, ਕਿਰਨਦੀਪ ਤੇ ਕਰਮਦੀਪ। ਹੁਣ ਮੈਂ ਹਰ ਇੱਕ ਨੂੰ ਚੋਣ ਦਾ ਢੰਗ ਦਸਦਾ ਹਾਂ। ਮੇਜ਼ ਉੱਤੇ ਇੱਕ ਡੱਬਾ ਰੱਖਿਆ ਹੋਇਆ ਹੈ। ਇਹ ਬੰਦ ਹੈ। ਇਸ ਨੂੰ ਹੁਣ

ਰਤਾ ਕੁ ਲਕੋ ਕੇ ਰੱਖ ਦਿੱਤਾ ਜਾਵੇਗਾ । ਸਾਰੇ ਵਿਦਿਆਰਥੀ ਬਾਹਰ ਚਲੇ ਜਾਣਗੇ। ਫੇਰ ਇਕੱਲੇ ਇਕੱਲੇ ਵਿਦਿਆਰਥੀ ਨੂੰ ਅੰਦਰ ਸੱਦਿਆ ਜਾਵੇਗਾ। ਦਰਵਾਜ਼ੇ ਵਿੱਚ ਹਰ ਇੱਕ ਵਿਦਿਆਰਥੀ ਨੂੰ ਇੱਕ ਕਾਗ਼ਜ਼ ਦਿੱਤਾ ਜਾਵੇਗਾ। ਇਸ ਕਾਗ਼ਜ਼ ਉੱਤੇ ਤਿੰਨ ਨਾਂ ਲਿਖੇ ਹੋਣਗੇ। ਇਹ ਨਾਂ ਉਮੀਦਵਾਰਾਂ ਦੇ ਹੋਣਗੇ। ਹਰ ਬੱਚੇ ਨੇ ਚਿੱਟ ਲੈ ਕੇ ਅੰਦਰ ਜਾਣਾ ਹੈ ਤੇ ਡੱਬੇ ਦੇ ਕੋਲ ਜਾ ਕੇ ਓਹਲੇ ਵਿੱਚ ਜਿਸ ਨੂੰ ਵੋਟ ਪਾਉਣੀ ਹੈ, ਉਸ ਦੇ ਨਾਂ ਉੱਤੇ ਨਿਸ਼ਾਨ ਲਾਉਣਾ ਹੈ। ਨਿਸ਼ਾਨ ਲਾਉਣ ਲਈ ਬਾਲ ਪੈੱਨ ਡੱਬੇ ਦੇ ਕੋਲ ਪਿਆ ਹੋਵੇਗਾ। ਚਿੱਟ ਉੱਤੇ ਨਿਸ਼ਾਨ ਲਾ ਕੇ ਚਿੱਟ ਦੀ ਚੰਗੀ ਤਰ੍ਹਾਂ ਤਹਿ ਲਾ ਕੇ ਉਸ ਨੂੰ ਡੱਬੇ ਵਿੱਚ ਪਾ ਦੇਣਾ ਹੈ। ਇਉਂ ਕਰਕੇ ਬਾਹਰ ਆ ਜਾਣਾ ਹੈ। ਇਸ ਨੂੰ ਹੀ ਵੋਟ ਪਾਉਣਾ ਕਹਿੰਦੇ ਹਨ। ਕੇਵਲ ਇਸ ਸ਼੍ਰੇਣੀ ਦੇ ਵਿਦਿਆਰਥੀ ਹੀ ਆਪਣੀ ਵੋਟ ਪਾ ਸਕਣਗੇ। ਮੇਰਾ ਖ਼ਿਆਲ ਹੈ ਤੁਸੀ ਚੰਗੀ ਤਰ੍ਹਾਂ ਸਮਝ ਗਏ ਹੋਵੋਗੇ। ਜੇ ਕੋਈ ਬੱਚਾ ਦੋ ਨਾਂਵਾਂ ਉੱਤੇ ਨਿਸ਼ਾਨ ਲਾ ਦੇਵੇਗਾ ਤਾਂ ਉਸ ਦੀ ਵੋਟ ਕੱਟੀ ਜਾਵੇਗੀ। ਜੇ ਉਹ ਨਿਸ਼ਾਨ ਲਾ ਕੇ ਫੇਰ ਕੱਟੇਗਾ ਤਾਂ ਵੀ ਵੋਟ ਕੱਟੀ ਜਾਵੇਗੀ। ਜੇ ਨਿਸ਼ਾਨ ਨਹੀਂ ਲਾਵੇਗਾ ਤਾਂ ਵੀ ਵੋਟ ਕੱਟੀ ਜਾਵੇਗੀ। ਇਸ ਲਈ ਤੁਸੀਂ ਬੜੇ ਧਿਆਨ ਨਾਲ ਨਿਸ਼ਾਨ ਲਾਉਣਾ ਹੈ। ਵੋਟ ਪਾ ਕੇ ਬਾਹਰ ਜਾ ਕੇ ਕਿਸੇ ਨੂੰ ਦੱਸਣਾ ਨਹੀਂ ਹੈ ਕਿ ਤੁਸੀਂ ਵੋਟ ਕਿਸ ਨੂੰ ਪਾਈ ਹੈ। ਇਉਂ ਵੋਟ ਗੁਪਤ ਨਹੀਂ ਰਹੇਗੀ। ਹੁਣ ਤੁਸੀਂ ਸਾਰੇ ਬਾਹਰ ਚਲੇ ਜਾਓ।'

ਸਾਰੇ ਵਿਦਿਆਰਥੀ ਬਾਹਰ ਚਲੇ ਗਏ।

ਅਧਿਆਪਕ ਨੇ ਵੋਟਾਂ ਵਾਲਾ ਡੱਬਾ ਚੁੱਕ ਕੇ ਕਮਰੇ ਦੀ ਇੱਕ ਨੁੱਕਰ ਵਿੱਚ ਰੱਖ ਦਿੱਤਾ। ਡੱਬੇ ਦੇ ਉੱਤੇ ਇੱਕ ਬਾਲ ਪੈੱਨ ਰੱਖ ਦਿੱਤਾ। ਕੋਲ ਇੱਕ ਕੁਰਸੀ ਰਖਾ ਦਿੱਤੀ, ਤਾਂ ਜੋ ਬੱਚਾ ਅਰਾਮ ਨਾਲ ਵੋਟ ਪਾ ਸਕੇ।

ਫੇਰ ਅਧਿਆਪਕ ਨੇ ਕਮਰੇ ਦੀ ਅਲਮਾਰੀ ਵਿੱਚੋਂ ਪਰਚੀਆਂ ਕੱਢੀਆਂ। ਆਪਣੇ ਰਜਿਸਟਰ ਵਿੱਚੋਂ ਵਿਦਿਆਰਥੀਆਂ ਦੀ ਗਿਣਤੀ ਕੀਤੀ। ਕੁੱਲ ਵਿਦਿਆਰਥੀ ਸਤਾਠ ਸਨ। ਅਧਿਆਪਕ ਨੇ ਅਲਮਾਰੀ ਵਿੱਚੋਂ ਸਤਾਠ ਪਰਚੀਆਂ ਕੱਢ ਲਈਆਂ। ਇਨ੍ਹਾਂ ਉੱਤੇ ਕਰਮਦੀਪ, ਕਿਰਨਦੀਪ ਤੇ ਅਮਨਦੀਪ ਦੇ ਨਾਂ ਟਾਈਪ ਕੀਤੇ ਹੋਏ ਸਨ।

ਅਧਿਆਪਕ ਆਪ ਆਪਣੀ ਕੁਰਸੀ ਦਰਵਾਜ਼ੇ ਵਿੱਚ ਲੈ ਕੇ ਬੈਠ ਗਿਆ। ਉਸ ਨੇ ਆਪਣੇ ਅੱਗੇ ਰਜਿਸਟਰ ਰੱਖ ਲਿਆ ਜਿਸ ਉੱਤੇ ਨਾਂ ਲਿਖੇ ਹੋਏ ਸਨ।

ਅਧਿਆਪਕ ਇੱਕ ਇੱਕ ਵਿਦਿਆਰਥੀ ਨੂੰ ਅਵਾਜ਼ ਮਾਰਦਾ। ਉਹ ਜਿਸ ਨੂੰ ਪਰਚੀ ਦਿੰਦਾ, ਰਜਿਸਟਰ ਵਿੱਚ ਉਸ ਦੇ ਲਿਖੇ ਨਾਂ ਅੱਗੇ ਨਿਸ਼ਾਨ ਲਾਈ ਜਾਂਦਾ, ਤਾਂ ਜੋ ਉਸ ਨੂੰ ਪਤਾ ਲੱਗ ਜਾਵੇ ਕਿ ਕੌਣ ਕੌਣ ਵੋਟ ਪਾ ਚੁੱਕਾ ਹੈ।

ਵਿਦਿਆਰਥੀ ਅਧਿਆਪਕ ਕੋਲੋਂ ਚਿੱਟ ਲੈ ਕੇ ਅੰਦਰ ਜਾਂਦਾ। ਉਹ ਬਾਲ ਪੈੱਨ ਨਾਲ ਇੱਕ ਨਾਂ ਉੱਤੇ ਨਿਸ਼ਾਨ ਲਾਉਂਦਾ। ਫੇਰ ਪਰਚੀ ਨੂੰ ਤਹਿ ਲਾ ਕੇ ਉਸ ਨੂੰ ਡੱਬੇ ਵਿੱਚ ਪਾ ਦਿੰਦਾ। ਜਦ ਉਹ ਵੋਟ ਪਾ ਕੇ ਆ ਜਾਂਦਾ ਤਾਂ ਅਧਿਆਪਕ ਦੂਜੇ ਵਿਦਿਆਰਥੀ ਨੂੰ ਅੰਦਰ ਭੇਜ ਦਿੰਦਾ।

ਸਾਰੇ ਵਿਦਿਆਰਥੀਆਂ ਨੂੰ ਵੋਟਾਂ ਪਾਉਂਦਿਆਂ ਕੋਈ ਦੋ ਘੰਟੇ ਲੱਗ ਗਏ ।

ਜਦ ਸਾਰੇ ਵਿਦਿਆਰਥੀ ਵੋਟਾਂ ਪਾ ਚੁੱਕੇ ਤਾਂ ਅਧਿਆਪਕ ਨੇ ਕਿਹਾ, 'ਵੇਖੋ ! ਸਾਰਿਆਂ ਦੀਆਂ ਵੋਟਾਂ ਪੈ ਗਈਆਂ ਹਨ। ਹੁਣ ਵੋਟਾਂ ਗਿਣੀਆਂ ਜਾਣਗੀਆਂ । ਇਹ ਵੋਟਾਂ ਉਮੀਦਵਾਰਾਂ ਦੇ ਸਾਹਮਣੇ ਗਿਣੀਆਂ ਜਾਣਗੀਆਂ । ਸੋ ਤਿੰਨੇ ਉਮੀਦਵਾਰ ਅੰਦਰ ਆ ਜਾਣ । ਬਾਕੀ ਵਿਦਿਆਰਥੀ ਬਾਹਰ ਨਿਰਨਾ ਉਡੀਕਣ।'

ਤਿੰਨੇ ਉਮੀਦਵਾਰ ਅੰਦਰ ਆ ਗਏ। ਅਧਿਆਪਕ ਨੇ ਕਮਰਾ ਅੰਦਰੋਂ ਬੰਦ ਕਰ ਲਿਆ। ਡੱਬਾ ਮੇਜ਼ ਤੇ ਰੱਖ ਲਿਆ। ਤਿੰਨੋਂ ਉਮੀਦਵਾਰ ਸਾਹਮਣੇ ਬਿਠਾ ਲਏ। ਅਧਿਆਪਕ ਨੇ ਜੇਬ ਵਿੱਚੋਂ ਚਾਬੀ ਕੱਢ ਕੇ ਡੱਬੇ ਦਾ ਜਿੰਦਰਾ ਖੋਲ੍ਹਿਆ। ਫੇਰ ਅਧਿਆਪਕ ਇੱਕ ਇੱਕ ਪਰਚੀ ਖੋਲ੍ਹਣ ਲਗ ਪਿਆ। ਜਿਸ ਦੇ ਨਾਂ ਤੇ ਨਿਸ਼ਾਨ ਲੱਗਾ ਹੁੰਦਾ ਅਧਿਆਪਕ ਉਸ ਨੂੰ ਪਰਚੀ ਫੜਾਈ ਜਾਂਦਾ।

ਇਉਂ ਇਕੱਲੀ ਇਕੱਲੀ ਕਰਕੇ ਸਾਰੀਆਂ ਪਰਚੀਆਂ ਕੱਢੀਆਂ ਗਈਆਂ। ਇੱਕ ਪਰਚੀ ਤੇ ਕੋਈ ਨਿਸ਼ਾਨ ਨਹੀ ਸੀ। ਅਧਿਆਪਕ ਨੇ

ਉਹ ਪਰਚੀ ਇੱਕ ਪਾਸੇ ਰੱਖ ਲਈ। ਇੱਕ ਪਰਚੀ ਉੱਤੇ ਦੋ ਨਾਂਵਾਂ ਉੱਤੇ ਨਿਸ਼ਾਨ ਲੱਗੇ ਹੋਏ ਸਨ। ਉਹ ਵੀ ਇੱਕ ਪਾਸੇ ਰੱਖ ਲਈ। ਇਉਂ ਕੁਲ ਪੈਂਠ ਪਰਚੀਆਂ ਰਹਿ ਗਈਆਂ।

ਪਹਿਲਾਂ ਅਧਿਆਪਕ ਨੇ ਕਿਰਨਦੀਪ ਨੂੰ ਪਰਚੀਆਂ ਗਿਣਨ ਲਈ ਕਿਹਾ। ਉਸ ਨੇ ਆਪਣੀਆਂ ਪਰਚੀਆਂ ਗਿਣੀਆਂ। ਉਹ ਇੱਕੀ ਸਨ। ਫੇਰ ਅਧਿਆਪਕ ਨੇ ਇਹ ਪਰਚੀਆਂ ਆਪ ਗਿਣੀਆਂ। ਇਹ ਠੀਕ ਇੱਕੀ ਸਨ। ਫੇਰ ਉਸ ਨੇ ਇਹ ਇੱਕੀ ਪਰਚੀਆਂ ਕਰਮਦੀਪ ਨੂੰ ਦਿੱਤੀਆਂ ਕਿ ਉਹ ਚੰਗੀ ਤਰ੍ਹਾਂ ਵੇਖੇ। ਕਰਮਦੀਪ ਨੇ ਇਕੱਲੀ ਇਕੱਲੀ ਪਰਚੀ ਵੇਖੀ। ਨਿਸ਼ਾਨ ਠੀਕ ਹਰ ਪਰਚੀ ਤੇ ਕਿਰਨਦੀਪ ਦੇ ਨਾਂ ਤੇ ਲੱਗਾ ਹੋਇਆ ਸੀ। ਅਧਿਆਪਕ ਨੇ ਇੱਕ ਕਾਗਜ਼ ਉੱਤੇ ਕਿਰਨਦੀਪ ਦਾ ਨਾਂ ਲਿਖ ਕੇ ਉਸ ਦੇ ਅੱਗੇ ਇੱਕੀ ਵੋਟਾਂ ਲਿਖ ਦਿੱਤੀਆਂ। ਨਾਲ ਹੀ ਕਿਰਨਦੀਪ ਦੇ ਦਸਖ਼ਤ ਕਰਵਾ ਲਏ।

ਇਸ ਤੋਂ ਮਗਰੋਂ ਅਧਿਆਪਕ ਨੇ ਅਮਨਦੀਪ ਨੂੰ ਆਪਣੀਆਂ ਵੋਟਾਂ ਗਿਣਨ ਲਈ ਕਿਹਾ। ਅਮਨਦੀਪ ਨੇ ਆਪਣੀਆਂ ਵੋਟਾਂ ਗਿਣੀਆਂ ਇਹ ਪੰਝੀ ਸਨ। ਉਸ ਨੇ ਪੰਝੀ ਪਰਚੀਆਂ ਅਧਿਆਪਕ ਨੂੰ ਫੜਾ ਦਿੱਤੀਆਂ। ਅਧਿਆਪਕ ਨੇ ਆਪ ਚੰਗੀ ਤਰ੍ਹਾਂ ਪਰਖੀਆਂ। ਫੇਰ ਇਹ ਪਰਚੀਆਂ ਕਰਮਦੀਪ ਤੇ ਕਿਰਨਦੀਪ ਨੇ ਵੀ ਪਰਖੀਆਂ। ਨਿਸ਼ਾਨ ਠੀਕ ਹਰ ਪਰਚੀ ਤੇ ਅਮਨਦੀਪ ਦੇ ਨਾਂ ਤੇ ਲੱਗਾ ਹੋਇਆ ਸੀ। ਫੇਰ ਅਧਿਆਪਕ ਨੇ ਕਰਮਦੀਪ ਨੂੰ ਆਪਣੀਆਂ ਵੋਟਾਂ ਗਿਣਨ ਲਈ ਕਿਹਾ। ਕਰਮਦੀਪ ਨੇ ਆਪਣੀਆਂ ਪਰਚੀਆਂ ਗਿਣੀਆਂ, ਇਹ ਉੱਨੀ ਸਨ। ਇਹ ਪਰਚੀਆਂ ਅਧਿਆਪਕ ਤੇ ਕਿਰਨਦੀਪ ਨੇ ਵੀ ਚੰਗੀ ਤਰ੍ਹਾਂ ਪਰਖੀਆਂ। ਇਹ ਠੀਕ ਕਰਮਦੀਪ ਦੀਆਂ ਵੋਟਾਂ ਸਨ।

ਅਧਿਆਪਕ ਨੇ ਅਮਨਦੀਪ ਦਾ ਨਾਂ ਲਿਖ ਕੇ ਅੱਗੇ ਪੰਝੀ ਵੋਟਾਂ ਲਿਖ ਦਿੱਤੀਆਂ। ਉਸ ਦੇ ਨਾਲ ਅਮਨਦੀਪ ਦੇ ਦਸਖ਼ਤ ਕਰਵਾ ਲਏ। ਇਉਂ ਹੀ ਅਧਿਆਪਕ ਨੇ ਕਰਮਦੀਪ ਦੀਆਂ ਉੱਨੀ ਵੋਟਾਂ ਲਿਖ ਕੇ ਉਸ ਦੇ ਦਸਖ਼ਤ ਕਰਵਾ ਲਏ।

ਵੋਟਾਂ ਦੇ ਨਾਲ ਹਰ ਇੱਕ ਉਮੀਦਵਾਰ ਦੇ ਦਸਖ਼ਤ ਇਸ ਕਰਕੇ ਕਰਵਾਏ ਗਏ ਸਨ ਕਿ ਉਹ ਨਿਰਨੇ ਤੋਂ ਮਗਰੋਂ ਇਹ ਨਾ ਕਹੇ ਕਿ ਉਸ ਦੀਆਂ ਵੋਟਾਂ ਠੀਕ ਨਹੀ ਗਿਣੀਆਂ ਗਈਆਂ। ਇੱਕ ਦੀਆਂ ਵੋਟਾਂ ਦੂਜੇ ਨੂੰ ਇਸ ਕਰਕੇ ਵਿਖਾਈਆਂ ਗਈਆਂ ਸਨ ਕਿ ਕਿਤੇ ਇੱਕ ਦੀ ਵੋਟ ਦੂਜੇ ਦੀਆਂ ਵੋਟਾਂ ਵਿੱਚ ਨਾ ਗਿਣੀ ਗਈ ਹੋਵੇ।

ਇਉਂ ਸਾਰੀਆਂ ਵੋਟਾਂ ਗਿਣ ਕੇ ਅਧਿਆਪਕ ਨੇ ਬੂਹਾ ਖੋਲ੍ਹ ਦਿੱਤਾ। ਸਾਰੀਆਂ ਵੋਟਾਂ ਮੁੜ ਡੱਬੇ ਵਿੱਚ ਪਾ ਕੇ ਡੱਬਾ ਬੰਦ ਕਰ ਦਿੱਤਾ। ਅਧਿਆਪਕ ਨੇ ਸਾਰੇ ਵਿਦਿਆਰਥੀਆਂ ਨੂੰ ਅੰਦਰ ਸੱਦਿਆ ਤੇ ਇਉਂ ਸੰਬੋਧਤ ਕੀਤਾ, 'ਪਿਆਰੇ ਵਿਦਿਆਰਥੀਓ ! ਆਪ ਦੇ ਸਾਥੀਆਂ ਨੇ ਸ਼ਾਇਦ ਤੁਹਾਨੂੰ ਨਿਰਨਾ ਦੱਸ ਹੀ ਦਿੱਤਾ ਹੋਵੇਗਾ, ਪਰ ਮੈਂ ਫੇਰ ਵੀ ਵਿਸਥਾਰ ਨਾਲ ਤੁਹਾਨੂੰ ਸੁਣਾਉਂਦਾ ਹਾਂ। ਸਾਰੀ ਸ਼੍ਰੇਣੀ ਵਿੱਚ ਕੁੱਲ ਸਤਾਹਠ ਵਿਦਿਆਰਥੀ ਹਨ। ਸਾਰਿਆਂ ਨੇ ਵੋਟਾਂ ਪਾਈਆਂ। ਇੱਕ ਵਿਦਿਆਰਥੀ ਨੇ ਪਤਾ ਨਹੀਂ ਜਾਣ ਕੇ ਜਾਂ ਗ਼ਲਤੀ ਨਾਲ ਕਿਸੇ ਨਾਂ ਉੱਤੇ ਨਿਸ਼ਾਨ ਨਹੀ ਲਾਇਆ। ਇਸ ਕਰਕੇ ਇਹ ਵੋਟ ਕੱਟੀ ਗਈ ਹੈ। ਇੱਕ ਵਿਦਿਆਰਥੀ ਨੇ ਗ਼ਲਤੀ ਨਾਲ ਦੋ ਨਾਂਵਾਂ ਉੱਤੇ ਨਿਸ਼ਾਨ ਲਾਏ ਹੋਏ ਸਨ। ਉਹ ਵੋਟ ਵੀ ਕੱਟੀ ਗਈ ਹੈ। ਇਸ ਤਰ੍ਹਾਂ ਕੁਲ ਪੈਂਠ ਵੋਟਾਂ ਰਹਿ ਗਈਆਂ ਹਨ। ਹਰ ਉਮੀਦਵਾਰ ਨੇ ਇਉਂ ਵੋਟਾਂ ਪ੍ਰਾਪਤ ਕੀਤੀਆਂ ਹਨ। ਅਮਨਦੀਪ ਦੀਆਂ ਪੰਝੀ ਹਨ, ਕਿਰਨਦੀਪ ਦੀਆਂ ਇੱਕੀ ਹਨ ਤੇ ਕਰਮਦੀਪ ਦੀਆਂ ਉੱਨੀ ਹਨ। ਸੋ ਅਮਨਦੀਪ ਚੁਣਿਆ ਗਿਆ ਹੈ। ਮੈਂ ਅਮਨਦੀਪ ਨੂੰ ਵਧਾਈ ਦਿੰਦਾ ਹਾਂ। ਮੁਕਾਬਲਾ ਬੜਾ ਸਖ਼ਤ ਸੀ। ਕੱਲ ਤੀਕ ਸਾਰੀਆਂ ਸ਼੍ਰੇਣੀਆਂ ਦੇ ਆਗੂਆਂ ਦੀ ਚੋਣ ਪੂਰੀ ਹੋ ਜਾਵੇਗੀ। ਪਰਸੋਂ ਨੂੰ ਇਸ ਚੁਣੀ ਕਮੇਟੀ ਦੇ ਪ੍ਰਧਾਨ ਤੇ ਸਕੱਤਰ ਚੁਣੇ ਜਾਣਗੇ। ਮੈਂ ਇਨ੍ਹਾਂ ਸਾਰਿਆਂ ਉਮੀਦਵਾਰਾਂ ਤੋਂ ਆਪਣੀਆਂ ਆਪਣੀਆਂ ਵੋਟਾਂ ਆਪ ਗਿਣਵਾਈਆਂ ਹਨ, ਤਾਂ ਜੋ ਇਨ੍ਹਾਂ ਨੂੰ ਕੋਈ ਭੁਲੇਖਾ ਨਾ ਰਹੇ।'

ਸਾਰੇ ਵਿਦਿਆਰਥੀਆਂ ਨੇ ਉੱਚੀ ਉੱਚੀ 'ਅਮਨਦੀਪ ਜ਼ਿੰਦਾਬਾਦ, ਅਮਨਦੀਪ ਜ਼ਿੰਦਾਬਾਦ' ਕਿਹਾ।

ਬਾਹਰ ਜਾਂਦੇ ਵਿਦਿਆਰਥੀਆਂ ਨੂੰ ਅਧਿਆਪਕ ਨੇ ਕਿਹਾ, 'ਵੇਖੋ ਚੋ

ਹੋ ਗਈ ਹੈ। ਵੋਟਾਂ ਗੁਪਤ ਢੰਗ ਨਾਲ ਪਾਈਆਂ ਗਈਆਂ ਹਨ। ਜਿਹੜਾ ਜਿੱਤ ਗਿਆ ਹੈ, ਉਸ ਨੇ ਅਭਿਮਾਨ ਨਹੀਂ ਕਰਨਾ ਤੇ ਜਿਹੜਾ ਹਾਰ ਗਿਆ ਹੈ, ਉਸ ਨੇ ਆਪਣੇ ਆਪ ਨੂੰ ਹੀਣਾ ਨਹੀਂ ਸਮਝਣਾ। ਨਾ ਹੀ ਜੇਤੂ ਨਾਲ ਕੋਈ ਘਿਰਣਾ ਕਰਨੀ ਹੈ, ਸਗੋਂ ਆਪਣੇ ਜਿੱਤੇ ਆਗੂ ਨੂੰ ਪੂਰਨ ਆਗੂ ਮੰਨਣਾ ਹੈ ਤੇ ਉਸ ਨੂੰ ਹਰ ਭਾਂਤ ਦਾ ਸਹਿਯੋਗ ਦੇਣਾ ਹੈ। ਚੋਣਾਂ ਤੋਂ ਪਹਿਲਾਂ ਤੁਸੀਂ ਵਿਰੋਧੀ ਸੀ, ਹੁਣ ਤੁਸੀਂ ਮਿੱਤਰ ਹੋ। ਜਿਹੜਾ ਚੁਣਿਆ ਗਿਆ ਹੈ, ਉਸ ਨੂੰ ਸਫਲ ਬਣਾਉਣਾ ਤੁਹਾਡਾ ਅਸਲੀ ਕਰਤੱਵ ਹੈ। ਇਉਂ ਕਦੀ ਨਹੀਂ ਸੋਚਣਾ ਕਿ ਮੈਂ ਨਹੀਂ ਬਣ ਸਕਿਆ ਇਸ ਲਈ ਜਿਹੜਾ ਬਣਿਆ ਹੈ ਉਸ ਨੂੰ ਕੰਮ ਨਹੀ ਕਰਨ ਦੇਣਾ, ਉਸ ਨੂੰ ਸਹਿਯੋਗ ਨਹੀਂ ਦੇਣਾ। ਮੈਨੂੰ ਪੱਕੀ ਆਸ ਹੈ ਕਿ ਤੁਸੀਂ ਮੇਰੀ ਇਸ ਸਿੱਖਿਆ ਨੂੰ ਪੱਲੇ ਬੰਨੋਗੇ।'

ਇਉਂ ਅਧਿਆਪਕ ਨੇ ਬੱਚਿਆਂ ਨੂੰ ਨਿਰਨਾ ਸੁਣਾ ਕੇ ਤੇ ਸ਼ੁੱਭ ਸਿੱਖਿਆ ਦੇ ਕੇ ਛੁੱਟੀ ਕਰ ਦਿੱਤੀ।

## ਅਭਿਆਸ

**1. ਲਿਖੋ**— ਚੋਣਾਂ ਤੋਂ ਪਹਿਲਾਂ ਤੁਸੀਂ ਵਿਰੋਧੀ ਸੀ, ਹੁਣ ਤੁਸੀਂ ਮਿੱਤਰ ਹੋ। ਜਿਹੜਾ ਚੁਣਿਆ ਗਿਆ ਹੈ, ਉਸ ਨੂੰ ਸਫਲ ਬਣਾਉਣਾ ਤੁਹਾਡਾ ਅਸਲੀ ਕਰਤੱਵ ਹੈ। ਇਉਂ ਕਦੀ ਨਹੀਂ ਸੋਚਣਾ ਕਿ ਮੈਂ ਨਹੀਂ ਬਣ ਸਕਿਆ ਇਸ ਲਈ ਜਿਹੜਾ ਬਣਿਆ ਹੈ, ਉਸ ਨੂੰ ਕੰਮ ਨਹੀਂ ਕਰਨ ਦੇਣਾ।

**2. ਦੱਸੋ**—(1) ਅਜ ਕਾਹਦੀ ਚੋਣ ਸੀ ?

(2) ਕਿੰਨੇ ਵਿਦਿਆਰਥੀ ਚੋਣ ਲੜ ਰਹੇ ਸਨ ?

(3) ਕੁੱਲ ਵਿਦਿਆਰਥੀ ਕਿੰਨੇ ਸਨ ?

(4) ਪਰਚੀਆਂ ਉੱਤੇ ਨਿਸ਼ਾਨ ਕਿਸ ਚੀਜ਼ ਨਾਲ ਲਾਏ ਜਾਣੇ ਸਨ ?

(5) ਪਰਚੀਆਂ ਕਿੱਥੇ ਪਾਈਆਂ ਗਈਆਂ ਸਨ ?

(6) ਅਧਿਆਪਕ ਨੇ ਡੱਬੇ ਵਿੱਚੋਂ ਪਰਚੀਆਂ ਕੱਢ ਕੇ ਕਿਨ੍ਹਾਂ ਨੂੰ ਦਿੱਤੀਆਂ ?

(7) ਕਿੰਨੀਆਂ ਵੋਟਾਂ ਕੱਟੀਆਂ ਗਈਆਂ ?

(8) ਅਧਿਆਪਕ ਨੇ ਇੱਕ ਦੀਆਂ ਵੋਟਾਂ ਦੂਜੇ ਨੂੰ ਕਿਉਂ ਵਿਖਾਈਆਂ ?

(9) ਤਿੰਨਾਂ ਉਮੀਦਵਾਰਾਂ ਦੀਆਂ ਕਿੰਨੀਆਂ ਕਿੰਨੀਆਂ ਵੋਟਾਂ ਸਨ ?

(10) ਕੌਣ ਜਿੱਤਿਆ ?

**3. ਖਾਲੀ ਥਾਂ ਭਰੋ:—**

(1) ਇੱਕ ਵਿਦਿਆਰਥੀ............ਬਣਾਉਣ ਸੀ। (ਸਭਾ, ਕਮੇਟੀ)

(2) ਇਸ ਕਾਗ਼ਜ਼ ਉੱਤੇ ਤਿੰਨ ਨਾਂ............ਹੋਣਗੇ।(ਲਿਖੇ, ਲਿਖਿਆ)

(3) ਵੋਟ ਪਾ ਕੇ ਬਾਹਰ ਜਾ ਕੇ ਕਿਸੇ ਨੂੰ........ਨਹੀਂ। (ਦੱਸਣਾ, ਕਹਿਣਾ)

(4) ਜਿਹੜਾ ਹਾਰ ਗਿਆ ਹੈ, ਉਸ ਨੇ ਆਪਣੇ ਆਪ ਨੂੰ.....ਨਹੀਂ ਸਮਝਣਾ। (ਹੀਣਾਂ, ਨੀਵਾਂ)

**4. ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ:—**

ਕੁਰਸੀ—ਕੁਰਸੀਆਂ ਪਰਚੀ— ਪਰਖੀ—

ਵਿਦਿਆਰਥੀ— ਵਰਦੀ— ਸਰਦੀ—

**5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਸਹਿਯੋਗ, ਵੋਟਾਂ, ਪਰਚੀਆਂ, ਰਜਿਸਟਰ, ਅਭਿਮਾਨ, ਸਫਲ, ਪੱਲੇ ਬੰਨ੍ਹਣਾ, ਦਸਖ਼ਤ।

**6. ਵਾਕ ਪੂਰੇ ਕਰੋ:—**

(1) ਮੈਨੂੰ ਪੱਕੀ ਆਸ ਹੈ ਕਿ ਤੁਸੀਂ ਮੇਰੀ.....

(2) ਕਿਸੇ ਨੂੰ ਦੱਸਣਾ ਨਹੀਂ ਕਿ......

(3) ਇਸ ਪਰਚੀ ਉੱਤੇ ਦੋ ਨਾਂਵਾਂ......

(4) ਇੱਕੀ ਪਰਚੀਆਂ ਕਰਮਦੀਪ ਨੂੰ ਦਿੱਤੀਆਂ ਕਿ......

(5) ਅਮਨਦੀਪ ਨੇ ਆਪਣੀਆਂ ਵੋਟਾਂ ਗਿਣੀਆਂ, ਇਹ.....

**7. ਵਾਕ ਠੀਕ ਕਰੋ:—**

(1) ਆਪਣੀਆਂ ਪਰਚੀਆਂ ਗਿਣੀ।

(2) ਕਰਮਦੀਪ ਨੇ ਇਕੱਲੀ ਇਕੱਲੀ ਪਰਚੀ ਵੇਖੀਆਂ।

(3) ਕਿਰਨਦੀਪ ਦਾ ਦਸਖ਼ਤ ਕਰਵਾ ਲਏ।

**8. ਕਰੋ**—ਆਪਣੇ ਸਾਥੀਆਂ ਦੀ ਚੋਣ ਕਰਾਓ।



**ਪਾਠ ਨੌਵਾਂ**

# ਇਕ [illegible]

ਅੱਜ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਖ਼ੁਸ਼ੀ ਵਿੱਚ ਜਲੂਸ ਦੀ ਤਿਆਰੀ ਹੋ ਰਹੀ ਸੀ। ਸਾਰੇ ਸ਼ਹਿਰ ਦੇ ਸਕੂਲ, ਕਾਲਜ ਅਤੇ ਸ਼ਹਿਰ ਦੀਆਂ ਸਾਰੀਆਂ ਧਾਰਮਿਕ ਸੰਸਥਾਵਾਂ ਇਸ ਜਲੂਸ ਦੀ ਸਫ਼ਲਤਾ ਲਈ ਆਪਣਾ ਜ਼ੋਰ ਲਾ ਰਹੀਆਂ ਸਨ। ਕਾਗ਼ਜ਼ਾਂ ਦੇ ਫੁੱਲ ਬਣ ਰਹੇ ਸਨ। ਵਿਦਿਆਰਥੀ ਕੀਰਤਨ ਲਈ ਸ਼ਬਦ ਤਿਆਰ ਕਰ ਰਹੇ ਸਨ। ਸਕਾਊਟ ਆਪਣੀ ਆਪਣੀ ਵਰਦੀ ਤਿਆਰ ਕਰ ਰਹੇ ਸਨ। ਸੁੱਚੇ ਅਸਲੀ ਫੁੱਲਾਂ ਤੇ ਫੁੱਲਾਂ ਦੇ ਸਿਹਰਿਆਂ ਲਈ ਫੁਲੇਰਿਆਂ ਨੂੰ ਸਾਈਆਂ ਦਿੱਤੀਆਂ ਜਾ ਰਹੀਆਂ ਸਨ। ਬਜ਼ਾਰਾਂ ਦੀ ਸਫ਼ਾਈ ਕਰਾਕੇ ਬਜ਼ਾਰਾਂ ਨੂੰ ਸਜਾਇਆ ਜਾ ਰਿਹਾ ਸੀ। ਸਾਰਿਆਂ ਨੂੰ ਗੁਰੂ ਸਾਹਿਬ ਦਾ ਜਨਮ ਦਿਨ ਮਨਾਉਣ ਦਾ ਚਾਅ ਚੜ੍ਹਿਆ ਹੋਇਆ ਸੀ।

ਦੂਜੇ ਦਿਨ ਜਲੂਸ ਨਿਕਲਿਆ। ਇਸ ਵਿੱਚ ਹਰ ਸਕੂਲ ਦਾ ਆਪਣਾ ਵੱਖਰਾ ਵਾਜਾ ਸੀ, ਵੱਖਰਾ ਜੱਥਾ ਸੀ ਤੇ ਵੱਖਰਾ ਝੰਡਾ ਸੀ। ਹਰ ਸਕੂਲ ਜਾਂ ਕਾਲਜ ਦੇ ਵਿਦਿਆਰਥੀਆਂ ਦੀ ਵੱਖਰੀ ਵੱਖਰੀ ਵਰਦੀ ਸੀ। ਨਿੱਕੇ ਨਿੱਕੇ ਜਲੂਸ ਰਲਕੇ ਇੱਕ ਬਹੁਤ ਵੱਡਾ ਜਲੂਸ ਬਣਿਆ ਹੋਇਆ ਸੀ।

ਨਿੱਕੇ ਨਿੱਕੇ ਬੱਚੇ ਨਿੱਕੇ ਨਿੱਕੇ ਹੱਥਾਂ ਨਾਲ ਬੰਸਰੀਆਂ ਵਜਾ ਰਹੇ ਸਨ। ਛੈਣੇ ਵਜਾ ਰਹੇ ਸਨ। ਢੋਲ ਵਜਾ ਰਹੇ ਸਨ। ਤੂਤੀਆਂ ਵਜਾ ਰਹੇ ਸਨ। ਜਲੂਸ ਲੰਘ ਰਿਹਾ ਸੀ। ਦੁਕਾਨਦਾਰ ਆਪਣੀਆਂ ਦੁਕਾਨਾਂ ਵਿੱਚ ਹੱਥ ਜੋੜੀ ਖੜੋਤੇ ਸਨ। ਕਈ ਦੁਕਾਨਦਾਰ ਆਪਣੇ ਕੋਲੋਂ ਜਲੂਸ ਉੱਤੇ ਫੁੱਲ ਵਰਸਾ ਰਹੇ ਸਨ। ਜਲੂਸ ਸ਼ਿੰਗਾਰੀਆਂ ਸੜਕਾਂ ਵਿੱਚੋਂ ਲੰਘ ਰਿਹਾ ਸੀ। ਸ਼ਿੰਗਾਰੇ ਬਜ਼ਾਰਾਂ ਵਿੱਚੋਂ ਦੀ ਲੰਘ ਰਿਹਾ ਸੀ। ਸਭ ਬਜ਼ਾਰ ਵਾਲਿਆਂ ਨੇ ਰੇਸ਼ਮੀ ਕੱਪੜੇ ਦੇ ਗੇਟ ਬਣਾਏ ਹੋਏ ਸਨ। ਗੇਟ ਉੱਤੇ ਬਹੁਤ ਸੋਹਣੀਆਂ ਸੋਹਣੀਆਂ ਤਸਵੀਰਾਂ ਲਾਈਆਂ ਹੋਈਆਂ ਸਨ।

ਜਲੂਸ ਦੇ ਦੋਹੀਂ ਪਾਸੀਂ ਬਜ਼ਾਰਾਂ ਵਿੱਚ ਸ਼ਰਧਾਲੂ ਤੇ ਗੁਰੂ ਨਾਨਕ ਦੇ



ਉਪਾਸ਼ਕ ਖੜੇ ਸਨ। ਬੱਚਿਆਂ ਦੀਆਂ ਮਾਵਾਂ ਖੜੀਆਂ ਸਨ। ਮਾਵਾਂ ਆਪਣੇ ਬੱਚਿਆਂ ਨੂੰ ਜਲੂਸ ਵਿੱਚ ਜਾਂਦਿਆ ਵੇਖ ਕੇ ਬਹੁਤ ਖ਼ੁਸ਼ ਹੋ ਰਹੀਆਂ ਸਨ।

ਗੁਰਨਾਮ ਕੌਰ ਵੀ ਜਲੂਸ ਵੇਖ ਰਹੀ ਸੀ। ਗੁਰਨਾਮ ਕੌਰ ਆਪਣੇ ਰਿਸ਼ਤੇਦਾਰ ਕੋਲ ਆਪਣੀ ਬਿਮਾਰੀ ਦਾ ਇਲਾਜ ਕਰਾਉਣ ਆਈ ਸੀ। ਉਹ ਪਿੰਡ ਵਿੱਚ ਰਹਿੰਦੀ ਸੀ, ਇਸ ਕਰਕੇ ਉਸ ਨੇ ਇਹੋ ਜਿਹਾ ਜਲੂਸ ਪਹਿਲੀ ਵਾਰ ਵੇਖਿਆ ਸੀ।

ਗੁਰਨਾਮ ਕੌਰ ਪਿੰਡ ਦੀ ਜਮ-ਪਲ ਸੀ। ਉਸ ਦਾ ਕੋਈ ਮਾਮਾ ਨਹੀਂ ਸੀ। ਉਸ ਦਾ ਕੋਈ ਭਰਾ ਨਹੀਂ ਸੀ। ਉਸ ਦੇ ਅੰਦਰ ਆਪਣਾ ਵੀਰ ਖਿਡਾਉਣ ਦੀ ਬੜੀ ਰੀਝ ਸੀ, ਪਰ ਉਹ ਪੂਰੀ ਨਾ ਹੋਈ।

ਉਸ ਦਾ ਵਿਆਹ ਹੋ ਗਿਆ। ਉਸ ਦੇ ਇੱਕ ਕਾਕਾ ਹੋਇਆ। ਉਹ ਸਾਲ ਕੁ ਦਾ ਹੋ ਕੇ ਮਰ ਗਿਆ। ਉਸ ਦੇ ਮਗਰੋਂ ਉਸ ਦੇ ਘਰ ਚਾਰ ਕੁੜੀਆਂ ਹੋਈਆਂ। ਕੁੜੀਆਂ ਜਵਾਨ ਹੋ ਰਹੀਆਂ ਸਨ, ਪਰ ਉਸ ਦੇ ਘਰ ਕਾਕਾ ਨਾ ਹੋਇਆ।

ਕੁੜੀਆਂ ਦਾ ਵਿਆਹ ਹੋ ਗਿਆ। ਉਹ ਸਹੁਰੀਂ ਚਲੀਆਂ ਗਈਆਂ।

ਅੰਤ ਪ੍ਰਮਾਤਮਾ ਨੇ ਉਸ ਤੇ ਮਿਹਰ ਕੀਤੀ। ਉਸ ਦੇ ਘਰ ਕਾਕਾ ਹੋਇਆ। ਇਹ ਬੱਚਾ ਬਹੁਤ ਸੋਹਣਾ ਸੀ। ਗੁਰਨਾਮ ਕੌਰ ਇਸ ਨੂੰ ਲੁਕਾ

ਲੁਕਾ ਕੇ ਰੱਖਦੀ ਸੀ ਕਿ ਕਿਤੇ ਇਸ ਨੂੰ ਭੈੜੀ ਨਜ਼ਰ ਨਾ ਲੱਗ ਜਾਵੇ। ਉਹ ਆਪਣੇ ਬੱਚਿਆਂ ਦੀ ਖ਼ਾਤਰ ਪਸ਼ੂ ਪੰਛੀਆਂ ਦੀ ਬਹੁਤ ਸੇਵਾ ਕਰਦੀ ਸੀ। ਆਪਣੇ ਪੁੱਤਰ ਦੇ ਜਨਮ ਦਿਨ ਉੱਤੇ ਗ਼ਰੀਬਾਂ ਨੂੰ ਰੋਟੀ ਖੁਆਉਂਦੀ ਸੀ। ਅਖੰਡ ਪਾਠ ਕਰਾਉਂਦੀ ਸੀ।

ਮੁੰਡਾ ਬਹੁਤ ਸੋਹਣਾ ਜਵਾਨ ਨਿਕਲਿਆ। ਦੇਸ਼ ਉੱਤੇ ਚੀਨੀਆਂ ਨੇ ਚੜ੍ਹਾਈ ਕਰ ਦਿੱਤੀ, ਜਿਸ ਤੇ ਨੌਜਵਾਨਾਂ ਨੂੰ ਰੋਹ ਚੜ੍ਹ ਗਿਆ। ਗੁਰਨਾਮ ਕੌਰ ਦੇ ਮੁੰਡੇ ਹਰਜੀਤ ਨੂੰ ਵੀ ਰੋਹ ਚੜ੍ਹ ਗਿਆ। ਉਹ ਆਪਣੀ ਮਾਂ ਨੂੰ ਪੁੱਛੇ ਬਿਨਾਂ ਫ਼ੌਜ ਵਿੱਚ ਭਰਤੀ ਹੋ ਗਿਆ। ਮਾਂ ਪਿਓ ਦੇ ਰੋਕਦਿਆਂ ਰੋਕਦਿਆਂ ਉਹ ਆਪਣੀ ਮਾਤ ਭੂਮੀ ਨੂੰ ਬਚਾਉਣ ਚਲਾ ਗਿਆ। ਉਹ ਆਪਣੇ ਦੇਸ਼ ਦੀ ਰਾਖੀ ਕਰਦਾ ਕਰਦਾ ਦੇਸ਼ ਤੋਂ ਸ਼ਹੀਦ ਹੋ ਗਿਆ।

ਜਦ ਇਸ ਸ਼ਹੀਦੀ ਦਾ ਗੁਰਨਾਮ ਕੌਰ ਨੂੰ ਪਤਾ ਲੱਗਾ, ਉਹ ਪੱਥਰਾ ਗਈ। ਉਹ ਨਾ ਰੋ ਸਕੀ ਤੇ ਨਾ ਹੀ ਮਰ ਸਕੀ। ਪਿਤਾ ਪੁੱਤਰ ਦਾ ਦੁੱਖ ਨਾ ਸਹਾਰ ਸਕਿਆ ਤੇ ਉਹ ਪੁੱਤਰ ਦੇ ਮਗਰ ਹੀ ਚਲਾ ਗਿਆ।

ਗੁਰਨਾਮ ਕੌਰ ਇਕੱਲੀ ਰਹਿ ਗਈ। ਕਦੀ ਕਦਾਈਂ ਉਸ ਦਾ ਕੋਈ ਦੋਹਤਰਾ ਆ ਕੇ ਰਹਿ ਜਾਂਦਾ, ਪਰ ਉਹ ਫੇਰ ਇਕੱਲੀ ਦੀ ਇਕੱਲੀ ਰਹਿ ਜਾਂਦੀ।

ਨਾ ਉਸ ਨੂੰ ਮੌਤ ਆ ਰਹੀ ਸੀ ਤੇ ਨਾ ਉਹ ਜੀਅ ਰਹੀ ਸੀ। ਉਹ ਦਿਨੋ ਦਿਨ ਰੋਗਣ ਹੁੰਦੀ ਗਈ। ਹੁਣ ਕਈ ਮਹੀਨਿਆਂ ਤੋਂ ਉਸ ਨੂੰ ਦਿਲ ਦਾ ਦੌਰਾ ਪੈ ਰਿਹਾ ਸੀ। ਇਸ ਕਰਕੇ ਉਹ ਆਪਣਾ ਇਲਾਜ ਕਰਾਉਣ ਅੰਮ੍ਰਿਤਸਰ ਆਈ ਹੋਈ ਸੀ। ਉਸ ਦੇ ਰਿਸ਼ਤੇਦਾਰ ਨੇ ਉਸ ਨੂੰ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦਾ ਜਲੂਸ ਵੇਖਣ ਲਈ ਅਟਕਾ ਲਿਆ ਸੀ।

ਉਹ ਜਲੂਸ ਵੇਖ ਰਹੀ ਸੀ। ਉਹ ਹੌਲੀ ਹੌਲੀ ਜਲੂਸ ਦੇ ਨਾਲ ਤੁਰ ਪਈ। ਉਹ ਜਲੂਸ ਦੇ ਬੱਚਿਆਂ ਵੱਲ ਵੇਖੀ ਜਾ ਰਹੀ ਸੀ। ਉਸ ਨੂੰ ਜਲੂਸ ਵਿੱਚ ਕਈ ਬੱਚੇ ਆਪਣੇ ਬੱਚੇ ਵਰਗੇ ਜਾਪ ਰਹੇ ਸਨ। ਕਈ ਬੱਚੇ ਉਸ ਨੂੰ ਇਨ ਬਿਨ ਹਰਜੀਤ ਹੀ ਜਾਪ ਰਹੇ ਸਨ। ਉਸ ਦੇ ਅੰਦਰੋਂ ਅਵਾਜ਼

ਆ ਰਹੀ ਸੀ, 'ਉਹ ਮਾਵਾਂ ਧੰਨ ਹਨ ਜਿਨ੍ਹਾਂ ਦੇ ਬੱਚੇ ਜਲੂਸ ਵਿੱਚ ਜਾ ਰਹੇ ਹਨ। ਉਹ ਮੁਟਿਆਰਾਂ ਧੰਨ ਹਨ ਜਿਨ੍ਹਾਂ ਦੇ ਵੀਰ ਜਲੂਸ ਵਿੱਚ ਜਾ ਰਹੇ ਹਨ। ਉਹ ਮਾਵਾਂ ਧੰਨ ਹਨ ਜਿਨ੍ਹਾਂ ਨੇ ਆਪਣੇ ਬੱਚੇ ਆਪਣੀਆਂ ਅੱਖਾਂ ਦੇ ਸਾਹਮਣੇ ਮਰਨ ਨਹੀਂ ਦਿੱਤੇ।'

ਜਲੂਸ ਦੀ ਝਾਕੀ ਵੇਖ ਕੇ ਉਸ ਨੂੰ ਆਪਣੇ ਹਰਜੀਤ ਦੀ ਸਾਰੀ ਜ਼ਿੰਦਗੀ ਚੇਤੇ ਆ ਗਈ। ਇਨ੍ਹਾਂ ਯਾਦਾਂ ਨਾਲ ਉਹ ਭੈਭੀਤ ਹੋ ਗਈ। ਉਸ ਦਾ ਗੱਚ ਭਰ ਗਿਆ। ਉਹ ਇਉਂ ਲੜਖੜਾਈ ਜਿਵੇਂ ਉਸ ਦਾ ਲਹੂ ਸੁੱਕ ਗਿਆ ਹੋਵੇ, ਜਿਵੇਂ ਉਸ ਦਾ ਦਿਲ ਖੜਾ ਹੋ ਗਿਆ ਹੋਵੇ ਅਤੇ ਜਿਵੇਂ ਉਸ ਦੀ ਚੇਤੰਨਤਾ ਜੁਆਬ ਦੇ ਗਈ ਹੋਵੇ। ਉਹ ਧੜਮ ਕਰਦੀ ਡਿੱਗ ਪਈ। ਉਸ ਇਉਂ ਅਨੁਭਵ ਕੀਤਾ, ਜਿਵੇਂ ਉਸ ਨੂੰ ਕਈ ਡਰਾਉਣੀਆਂ ਚੀਜ਼ਾਂ ਡਰਾ ਰਹੀਆਂ ਹੋਣ ਤੇ ਪੁੱਛ ਰਹੀਆਂ ਹੋਣ 'ਤੂੰ ਪੂਰਨ ਮਾਂ ਨਹੀਂ। ਤੇਰਾ ਬੱਚਾ ਬਚ ਨਹੀਂ ਸਕਿਆ, ਤੂੰ ਆਪਣਾ ਬੱਚਾ ਬਚਾ ਨਹੀਂ ਸਕੀ।'

ਉਹ ਅਚੇਤ ਮਨ ਵਿੱਚ ਤੇ ਬੇਹੋਸ਼ੀ ਵਿੱਚ ਹੌਲੀ ਹੌਲੀ ਇਉਂ ਕਹੀ ਜਾ ਰਹੀ ਸੀ 'ਮੈਂ ਬੱਚੇ ਨੂੰ ਜਨਮ ਦਿੱਤਾ ਸੀ, ਮੈਂ ਬੱਚੇ ਨੂੰ ਪਾਲਿਆ ਸੀ। ਮੇਰਾ ਬੱਚਾ ਮਰਿਆ ਨਹੀਂ, ਉਹ ਦੇਸ਼ ਤੋਂ ਸ਼ਹੀਦ ਹੋਇਆ ਹੈ।'

ਉਹ ਇਉਂ ਘੇਰਨੀ ਖਾ ਕੇ ਡਿੱਗੀ ਸੀ ਕਿ ਉਸ ਨੂੰ ਪਤਾ ਨਹੀਂ ਸੀ ਰਿਹਾ ਉਹ ਕਿੱਥੇ ਹੈ। ਉਸ ਨੂੰ ਇੱਕ ਮੁੰਡੇ ਨੇ ਦੌੜ ਕੇ ਸੰਭਾਲਿਆ। ਉਸ ਨੂੰ ਚੁੱਕ ਕੇ ਇੱਕ ਲਾਗਲੀ ਦੁਕਾਨ ਦੇ ਥੜ੍ਹੇ ਉੱਤੇ ਪਏ ਕਉਚ ਉੱਤੇ ਪਾ ਦਿੱਤਾ। ਮੁੰਡੇ ਨੇ ਝਟਪਟ ਪਾਣੀ ਕਪ ਵਿੱਚ ਪਾ ਕੇ ਪਿਲਾਇਆ। ਗੁਰਨਾਮ ਕੌਰ ਦੀਆਂ ਅੱਖਾਂ ਖੁੱਲ੍ਹੀਆਂ। ਉਸ ਨੇ ਇਉਂ ਅਨੁਭਵ ਕੀਤਾ ਜਿਵੇਂ ਉਹ ਮੁੰਡਾ ਉਸ ਦਾ ਆਪਣਾ ਪੁੱਤਰ ਹਰਜੀਤ ਹੋਵੇ।

ਜਲੂਸ ਲੰਘ ਰਿਹਾ ਸੀ। ਇੱਕ ਟੋਲੀ ਸ਼ਬਦ ਪੜ੍ਹ ਰਹੀ ਸੀ। ਉੱਥੇ ਇੱਕ ਗੇਟ ਬਣਿਆ ਹੋਇਆ ਸੀ। ਇਸ ਉੱਤੇ ਇੱਕ ਤਸਵੀਰ ਲੱਗੀ ਹੋਈ ਸੀ 'ਚਾਰ ਮੂਏ ਤੋ ਕਿਆ ਹੂਆ'। ਭਾਵ ਇਸ ਤਸਵੀਰ ਵਿੱਚ ਮਾਤਾ ਗੁਜਰੀ ਜੀ ਆਪਣੇ ਚਾਰ ਸਾਹਿਬਜ਼ਾਦਿਆਂ ਬਾਬਤ ਗੁਰੂ ਗੋਬਿੰਦ ਸਿੰਘ ਜੀ ਤੋਂ ਪੁੱਛ ਰਹੇ ਸੀ ਤੇ ਉਹ ਸੰਗਤਾਂ ਵੱਲ ਇਸ਼ਾਰਾ ਕਰਕੇ ਕਹਿ ਰਹੇ

ਸਨ 'ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।' ਗੁਰਨਾਮ ਕੌਰ ਸ਼ਬਦ ਪੜ੍ਹਦੀ ਟੋਲੀ ਵੱਲ ਤੇ ਤਸਵੀਰ ਵੱਲ ਵੇਖੀ ਜਾ ਰਹੀ ਸੀ, ਕਿਉਂਕਿ ਸ਼ਬਦ ਦੇ ਅਰਥ ਵੀ ਇਹੋ ਕਹਿ ਰਹੇ ਸਨ। ਉਸ ਇਉਂ ਅਨੁਭਵ ਕੀਤਾ, ਜਿਵੇਂ ਉਸ ਦਾ ਅੰਦਰੋਂ ਰੋਗ ਹੱਟਦਾ ਜਾ ਰਿਹਾ ਹੋਵੇ। ਮੁੰਡਿਆਂ ਨੇ ਫੇਰ ਸ਼ਬਦ ਪੜਨਾ ਅਰੰਭ ਕੀਤਾ:

ਸੂਰਾ ਸੋ ਪਹਿਚਾਨੀਏ ਜੋ ਲੜੇ ਦੀਨ ਕੇ ਹੇਤ।

ਪੁਰਜਾ ਪੁਰਜਾ ਕਟ ਮਰੇ ਕਬਹੋਂ ਨਾ ਛਾਡੈ ਖੇਤ।

ਇਹ ਸ਼ਬਦ ਸੁਣਦਿਆਂ ਉਸ ਨੂੰ ਆਪਣੇ ਮੁੰਡਾ ਹਰਜੀਤ ਬਹਾਦਰੀ ਨਾਲ ਲੜ ਕੇ ਆਪਣੇ ਦੇਸ਼ ਲਈ ਸ਼ਹੀਦ ਹੁੰਦਾ ਦਿੱਸਿਆ। ਉਹ ਫੇਰ ਬੱਚਿਆਂ ਨੂੰ ਵੇਖਣ ਲੱਗ ਪਈ। ਉਸ ਨੇ ਇਉਂ ਮਹਿਸੂਸ ਕੀਤਾ ਜਿਵੇਂ ਇਹ ਸਾਰੇ ਬੱਚੇ ਉਸ ਦੇ ਆਪਣੇ ਬੱਚੇ ਹਨ। ਉਸ ਦੇ ਬੱਚੇ ਦੇ ਲਹੂ ਨਾਲ ਸੁਰਜੀਤ ਹੋਏ ਹਨ।

ਅੱਗੇ ਭੀੜ ਹੋਣ ਕਰਕੇ ਜਲੂਸ ਰੁੱਕ ਗਿਆ। ਗੁਰਨਾਮ ਕੌਰ ਇੱਕ ਮੂਰਤੀ ਵਾਂਗ ਹੱਥ ਜੋੜੀ ਖੜੋਤੀ ਸੀ। ਇੱਕ ਮੁੰਡੇ ਨੇ ਬੜੀ ਹਲੀਮੀ ਨਾਲ ਗੁਰਨਾਮ ਕੌਰ ਨੂੰ ਕਿਹਾ, 'ਮਾਤਾ ਜੀ! ਅਜੇ ਤੁਸੀਂ ਅਰਾਮ ਕਰੋ।' ਬੱਚੇ ਨੇ ਗੁਰਨਾਮ ਕੌਰ ਨੂੰ ਫੜ ਕੇ ਲਿਟਾਉਣਾ ਚਾਹਿਆ।

ਮਾਤਾ ਸ਼ਬਦ ਸੁਣ ਕੇ ਗੁਰਨਾਮ ਕੌਰ ਦੇ ਅੰਦਰ ਮਾਂ ਦੀ ਮੱਮਤਾ ਮੁੜ ਜਾਗ ਪਈ। ਉਸ ਨੂੰ ਇਉਂ ਅਨੁਭਵ ਹੋਇਆ ਕਿ ਉਸ ਦਾ ਬੱਚਾ ਬੇ-ਅਰਥ ਨਹੀਂ ਮਰਿਆ। ਉਸ ਨੇ ਇੱਕ ਸੂਰਾ ਹਰਜੀਤ ਜਨਮਿਆ ਸੀ। ਉਸ ਦੇ ਮੂਹੋਂ ਅਚੇਤ ਹੀ ਨਿਕਲ ਗਿਆ'ਕਾਕਾ ਵੇਖ ਲੈਣ ਦੇ ਮੈਨੂੰ ਇਨ੍ਹਾਂ ਬੱਚਿਆਂ ਨੂੰ। ਦੇਸ਼ ਦੀ ਨਵੀਂ ਪਨੀਰੀ ਨੂੰ, ਜਿਨ੍ਹਾਂ ਦੀ ਖ਼ਾਤਰ ਮੇਰਾ ਬੇਟਾ ਸ਼ਹੀਦ ਹੋਇਆ ਹੈ। ਇਨ੍ਹਾਂ ਦੇ ਦਰਸ਼ਨ ਨਾਲ ਮੇਰੀ ਵੀ ਸ਼ਾਇਦ ਮੁਕਤੀ ਹੋ ਜਾਵੇਗੀ।' ਗੁਰਨਾਮ ਕੌਰ ਨੇ ਆਪਣੀ ਜੇਬ ਵਿੱਚੋਂ ਇੱਕ ਰੁਪਿਆ ਕੱਢਕੇ ਪਾਲਕੀ ਵਿੱਚ ਆ ਰਹੇ ਗੁਰੂ ਗਰੰਥ ਸਾਹਿਬ ਅੱਗੇ ਚੜ੍ਹਾਉਣ ਲਈ ਕਿਹਾ। ਮੁੰਡੇ ਨੇ ਰੁਪਿਆ ਲੈ ਕੇ ਪਾਲਕੀ ਵਾਲਿਆਂ ਨੂੰ ਫੜਾ ਦਿੱਤਾ। ਪਾਲਕੀ ਵਾਲਿਆਂ ਨੇ ਰੁਪਿਆ ਫੜਕੇ ਚੜ੍ਹਾ ਦਿੱਤਾ ਤੇ ਇੱਕ

ਸਿਹਰਾ ਮੁੰਡੇ ਨੂੰ ਫੜਾ ਦਿੱਤਾ। ਮੁੰਡੇ ਨੇ ਸਿਹਰਾ ਲਿਆ ਕੇ ਗੁਰਨਾਮ ਕੌਰ ਦੇ ਗਲ ਪਾਉਂਦਿਆਂ ਕਿਹਾ, 'ਮਾਂ ਜੀ! ਤੁਸੀ ਧੰਨ ਹੋ। ਤੁਹਾਡੇ ਵਰਗੀਆਂ ਮਾਵਾਂ ਹੀ ਆਪਣੀ ਧਰਤੀ ਮਾਤਾ ਤੋਂ ਕੁਰਬਾਨ ਹੋਣ ਵਾਲੇ ਬੱਚੇ ਪੈਦਾ ਕਰ ਸਕਦੀਆਂ ਹਨ।'

ਗੁਰਨਾਮ ਕੌਰ ਨੇ ਹਾਰ ਪੁਆ ਲਿਆ। ਉਸ ਨੇ ਇਉਂ ਅਨੁਭਵ ਕੀਤਾ ਜਿਵੇਂ ਉਹ ਜਗਤ ਮਾਤਾ ਬਣ ਗਈ ਹੋਵੇ, ਕਿਉਂਕਿ ਉਸ ਦੇ ਬੱਚੇ ਨੇ ਦੇਸ਼ ਦੇ ਬਾਕੀ ਬੱਚਿਆਂ ਦੀ ਸੁਰੱਖਿਆ ਖ਼ਾਤਰ ਆਪਣੇ ਆਪ ਨੂੰ ਕੁਰਬਾਨ ਕੀਤਾ ਸੀ।

ਇਹ ਵਿਚਾਰ ਆਉਂਦਿਆਂ ਹੀ ਉਸ ਦੀਆਂ ਅੱਖਾਂ ਵਿੱਚ ਚਮਕ ਆ ਗਈ। ਉਸ ਦਾ ਤਨ ਮਨ ਖ਼ੁਸ਼ ਹੋ ਗਿਆ। ਉਸ ਦੇ ਸਾਰੇ ਰੋਗ ਦੂਰ ਹੋ ਗਏ। ਉਹ ਆਪਣੇ ਆਪ ਨੂੰ ਸੁਭਾਗਣ ਸਮਝਣ ਲੱਗ ਪਈ। ਉਸ ਇਉਂ ਅਨੁਭਵ ਕੀਤਾ, ਜਿਵੇਂ ਸਾਰੇ ਲੋਕ ਇਹ ਕਹਿ ਰਹੇ ਹੋਣ 'ਉਹ ਮਾਂ ਅਸਲੀ ਮਾਂ ਹੈ ਤੇ ਉਹ ਮਾਂ ਮਹਾਨ ਮਾਂ ਹੈ, ਜਿਹੜੀ ਆਪਣੇ ਲਾਡਲੇ ਬੱਚੇ ਨੂੰ ਦੇਸ਼ ਉੱਤੋਂ ਕੁਰਬਾਨ ਹੋਣ ਲਈ ਹੱਸ ਹੱਸ ਤੋਰਦੀ ਹੈ, ਤਾਂ ਜੋ ਦੇਸ਼ ਦੀਆਂ ਬਾਕੀ ਮਾਵਾਂ ਦੇ ਬੱਚੇ ਸੁਖੀ ਰਹਿਣ ਤੇ ਉਨ੍ਹਾਂ ਨੂੰ ਤੱਤੀ ਵਾ ਨਾ ਲੱਗੇ।

ਜਲੂਸ ਵੇਖਕੇ ਗੁਰਨਾਮ ਕੌਰ ਬਿਲਕੁਲ ਅਰੋਗ ਹੋ ਗਈ।

## ਅਭਿਆਸ

**1. ਲਿਖੋ**— ਉਹ ਮਾਂ ਮਹਾਨ ਮਾਂ ਹੈ, ਜਿਹੜੀ ਆਪਣੇ ਲਾਡਲੇ ਬੱਚੇ ਨੂੰ ਦੇਸ਼ ਉੱਤੋਂ ਕੁਰਬਾਨ ਹੋਣ ਲਈ ਹੱਸ ਹੱਸ ਤੋਰਦੀ ਹੈ, ਤਾਂ ਜੋ ਦੇਸ਼ ਦੀਆਂ ਬਾਕੀ ਮਾਵਾਂ ਦੇ ਬੱਚੇ ਸੁਖੀ ਰਹਿਣ ਤੇ ਉਨ੍ਹਾਂ ਨੂੰ ਤੱਤੀ ਵਾ ਨਾ ਲੱਗੇ।

**2. ਦੱਸੋ**—(1) ਕਿਹੜੇ ਗੁਰੂ ਸਾਹਿਬ ਦੇ ਜਨਮ ਦਿਨ ਦੀ ਖੁਸ਼ੀ ਵਿੱਚ ਜਲੂਸ ਨਿਕਲ ਰਿਹਾ ਸੀ ?

(2) ਗੁਰਨਾਮ ਕੌਰ ਦੀਆਂ ਕਿੰਨੀਆਂ ਕੁੜੀਆਂ ਸਨ ?

(3) ਗੁਰਨਾਮ ਕੌਰ ਦੇ ਕਿੰਨੇ ਮੁੰਡੇ ਸਨ ?

(4) ਗੁਰਨਾਮ ਕੌਰ ਦਾ ਮੁੰਡਾ ਕਿੱਥੇ ਸ਼ਹੀਦ ਹੋਇਆ ਸੀ ?

(5) ਗੁਰਨਾਮ ਕੌਰ ਅੰਮ੍ਰਿਤਸਰ ਕੀ ਕਰਨ ਆਈ ਹੋਈ ਸੀ ?

(6) ਗੁਰਨਾਮ ਕੌਰ ਨੂੰ ਕਿਉਂ ਗੱਸ਼ ਪਈ ?

(7) ਗੁਰਨਾਮ ਕੌਰ ਨੇ ਕਿੰਨੇ ਪੈਸੇ ਚੜ੍ਹਾਉਣ ਲਈ ਦਿੱਤੇ ਸਨ ?

(8) ਮੁੰਡੇ ਨੇ ਹਾਰ ਨੂੰ ਕੀ ਕੀਤਾ ਸੀ ?

(9) ਕਿਹੜੀ ਤਸਵੀਰ ਦਾ ਗੁਰਨਾਮ ਕੌਰ ਤੇ ਖ਼ਾਸ ਅਸਰ ਹੋਇਆ ਸੀ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:**—ਸ਼ਰਧਾਲੂ, ਤੱਤੀ ਵਾ ਨਾ ਲੱਗੇ, ਸਾਈਆਂ ਫੁਲੇਰਿਆਂ, ਭੈਭੀਤ, ਦੁਕਾਨਦਾਰ, ਜਲੂਸ, ਸ਼ਿੰਗਾਰ, ਉਪਾਸ਼ਕ, ਸੱਚ ।

**4. ਖ਼ਾਲੀ ਥਾਂ ਭਰੋ:**—

(1) ਸਾਰਿਆਂ ਨੂੰ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਮਨਾਉਣ ਦਾ............ਚੜ੍ਹਿਆ ਹੋਇਆ ਸੀ ।

(2) ਤੂਤੀਆਂ..............ਰਹੇ ਸਨ ।

(3) ਆਪਣੀ ਮਾਤ ਭੂਮੀ ਨੂੰ...............ਚਲਾ ਗਿਆ ।

(4) ਪੁੱਤਰ ਦਾ ਦੁੱਖ................ਨਾ ਸਕਿਆ ।

(5) ਉਸ ਨੂੰ ਦਿਲ ਦਾ..............ਪੈ ਰਿਹਾ ਸੀ ।

**5. ਸ਼ਬਦ ਦੇ ਸਾਹਮਣੇ ਲਿਖੇ ਵਾਕ ਵਿੱਚੋਂ ਰਲਦੇ ਭਾਵਾਂ ਵਾਲੇ ਸ਼ਬਦ ਤੇ '√'ਨਿਸ਼ਾਨ ਲਾਓ:**—

(1) **ਭੈਭੀਤ**—ਉਹ ਯਾਦਾਂ ਨਾਲ ਡਰ ਗਈ ।

(2) **ਚੇਤੰਨਤਾ**—ਉਸ ਦੀ ਸੋਚ-ਸ਼ਕਤੀ ਜੁਆਬ ਦੇ ਗਈ ।

(3) **ਘੇਰਨੀ**—ਉਹ ਚੱਕਰ ਖਾ ਕੇ ਡਿੱਗ ਪਈ ।

(4) **ਤਸਵੀਰ**—ਉੱਥੇ ਇੱਕ ਮੂਰਤ ਲੱਗੀ ਹੋਈ ਸੀ ।

(5) **ਤੱਤੀ ਵਾ ਨਾ ਲੱਗੇ**—ਮੇਰੇ ਬੱਚੇ ਕਦੀ ਵੀ ਦੁੱਖੀ ਨਾ ਹੋਣ ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ:**—

| | | |
|---|---|---|
| ਸੰਗਤ—ਸੰਗਤਾਂ | ਮੁਟਿਆਰ— | ਸੜਕ— |
| ਪਲਟਨ— | ਜੁਆਨ— | ਹੱਥ— |
| ਦੁਕਾਨਦਾਰ— | ਫੁੱਲ— | ਕਿੰਨੀ— |

**7. ਕਿਸੇ ਵੇਖੇ ਜਲੂਸ ਦਾ ਹਾਲ ਆਪਣੇ ਸ਼ਬਦਾਂ ਵਿੱਚ ਲਿਖੋ ।**

ਪਾਠ ਦੱਸਵਾਂ

# ਪੁਰਾਣੇ ਪੰਜਾਬ ਦੀ ਸੈਰ



ਕੁੱਕੜਾਂ ਬਾਂਗਾਂ ਦਿੱਤੀਆਂ
ਪੂਰੀ ਤਾਕਤ ਨਾਲ।
ਮੰਦਰਾਂ ਅੰਦਰ ਖੜਕ ਪਏ
ਟੱਲ ਅਤੇ ਘੜਿਆਲ।
ਉੱਠੇ ਗੱਭਰੂ ਬੁੱਢੜੇ
ਆਪਣੇ ਛੱਡ ਪਲੰਘ।
ਹਾਲੀ ਕਰ ਹਰਨਾਲੀਆਂ

ਗਏ ਨਿਆਈਆਂ ਲੰਘ ।
ਚਾਟੀਆਂ ਵਿੱਚ ਮਧਾਣੀਆਂ
ਰੱਜਵੀਂ ਪਾਈ ਗੁੰਜਾਰ ।
ਮੱਖਣ ਲੱਸੀ ਵਿੱਚ ਹੀ
ਟੁੱਭੀਆਂ ਰਹੇ ਨੇ ਮਾਰ ।
ਚਰਖਿਆਂ ਵਿੱਚੋਂ ਨਿਕਲੇ
ਰੱਸ ਭਿੰਨੀ ਘੁੰਮਕਾਰ ।
ਜਿਸ ਵਿੱਚ ਛਣ ਛਣ ਛਣਕਦੀ
ਵੰਗਾਂ ਦੀ ਛਣਕਾਰ ।
ਕੱਟੜ ਵੱਛੜ ਕੁੱਦ ਪਏ
ਨਰਮ ਜਿਨ੍ਹਾਂ ਦੀ ਖੱਲ੍ਹ ।
ਦੁੱਧ ਚੁੰਘਣ ਦੇ ਵਾਸਤੇ
ਚਲ ਪਏ ਮਾਵਾਂ ਵੱਲ ।
ਨਿੱਕੀਆਂ ਨਿੱਕੀਆਂ ਬੂਥੀਆਂ
ਮਾਰ ਲਿਬਾਸ ਵਿੱਚ ।
ਛੇਤੀ ਛੇਤੀ ਥਣਾਂ 'ਚੋਂ
ਦੁੱਧ ਰਹੇ ਹਨ ਖਿੱਚ ।
ਗੜਵਿਆਂ ਅੰਦਰ ਦੁੱਧ ਦਾ
ਚਿੱਟਾ ਮੀਂਹ ਵਰ੍ਹੇ ।
ਲੱਖਾਂ ਸੁੰਝੇ ਦਿਲਾਂ ਵਿੱਚ
ਸੱਜਰਾ ਜੋਸ਼ ਭਰੇ ।
ਬ੍ਰਿਛਾਂ ਦੇ ਵਿੱਚ ਕੂਮਰੀ

ਗਾਵੇ ਆਪਣੇ ਗੀਤ।

ਵਾਤਾਵਰਨ ਵਿੱਚ ਥਰਕਿਆ

ਮਧੁਰ ਜਿਹਾ ਸੰਗੀਤ।

ਚੜ੍ਹ ਪਏ ਫੜ ਕੇ ਝੋਲੀਆਂ

ਮੰਗਣ ਸਾਧ ਫ਼ਕੀਰ।

ਆਡਾਂ ਅੰਦਰ ਚਲ ਪਏ

ਚਾਟੀ ਵੰਨੇ ਨੀਰ।

ਝੀਊਰ ਪਾਣੀ ਖਿੱਚਦੇ

ਘਿਰੜੇ ਰਹੇ ਨੇ ਚੀਕ।

ਨਾਕੀ ਨਕੀਂ ਬੈਠ ਕੇ

ਪਾਣੀ ਰਹੇ ਉਡੀਕ।

ਹੱਲਟਾਂ ਕੋਲੋਂ ਆ ਰਹੀ

ਕੁੱਤਿਆਂ ਦੀ ਅਵਾਜ਼।

ਛੇੜਨ ਧੁਨਾਂ ਪਿਆਰੀਆਂ

ਇਹ ਨਿੱਕੇ ਜਿਹੇ ਸਾਜ਼।

ਭੁੱਖੇ ਬੱਚੇ ਉੱਠ ਕੇ

ਲੱਗ ਪਏ ਹਨ ਰੋਣ।

ਧੂੰਆਂ ਵਿੱਚੋਂ ਚੁਲ੍ਹਿਆਂ

ਉੱਚਾ ਲੱਗਾ ਹੋਣ।

ਪੰਡਤ ਭਾਈ ਮੌਲਵੀ

ਰੱਬ ਦਾ ਨਾਮ ਧਿਆਉਣ।

ਗੱਭਰੂ ਵਾਰਸ ਸ਼ਾਹ ਦੀ

ਹੀਰ ਪਿੜਾਂ ਵਿੱਚ ਗਾਉਣ।

ਲਾਲੀ ਲਾਲ ਪਹਾੜ ਦੀ

ਭਰ ਰਿਹਾ ਸੂਰਜ ਮਾਂਗ।

ਫੜ ਕੇ ਦਾਤੀ ਨੂਰ ਦੀ

ਅੰਨ੍ਹੇਰ ਰਿਹਾ ਹੈ ਛਾਂਗ।

ਮੁੱਖੜੇ ਨਾਲ ਤਰੇਲ ਦੇ

ਫ਼ਸਲਾਂ ਲਏ ਨਿਖਾਰ।

ਬ੍ਰਿਛਾਂ ਨੇ ਗਲ ਪਾ ਲਏ

ਹਨ ਰਿਸ਼ਮਾਂ ਦੇ ਹਾਰ।

ਮਹਿਕਾਂ ਨੂੰ ਲੈ ਚਲ ਪਈ

ਪੌਣ ਇਨ੍ਹਾਂ ਦੀ ਭੈਣ।

ਫੁੱਲਾਂ ਨਾਲ ਤਰੇਲ ਦੇ

ਭਰ ਲਏ ਆਪਣੇ ਨੈਣ।

ਪੰਛੀਆਂ ਦੇ ਝੁੰਡ ਉੱਡ ਪਏ

ਗੂੰਜ ਪਿਆ ਅਸਮਾਨ।

ਧਰਤੀ ਉੱਤੇ ਖਿਲਰ ਗਈ

ਸੂਰਜ ਦੀ ਮੁਸਕਾਨ।

ਰਣ ਭੂਮੀ ਵਿੱਚ ਹਾਰ ਗਈ

ਅਵਾਜ਼ਾਂ ਤੋਂ ਚੁੱਪ।

ਆਂਗਣ ਆਈ ਧਰਤ ਦੇ

ਸੂਹੀ ਨਿੱਘੀ ਧੁੱਪ।

(ਮਹਿੰਦਰ ਦੁਸਾਂਝ)

## ਅਭਿਆਸ

**1. ਤੁੱਕਾਂ ਪੂਰੀਆਂ ਕਰੋ:—**

(1) ਮੰਦਰਾਂ ਅੰਦਰ ਖੜਕ ਪਏ.......................

(2) ਮੱਖਣ ਲੱਸੀ ਵਿੱਚ ਹੀ.....................

(3) ਦੁੱਧ ਚੁੰਘਣ ਦੇ ਵਾਸਤੇ..............

(4) ਗੜਵਿਆਂ ਅੰਦਰ ਦੁੱਧ ਦਾ............

(5) ਆਡਾਂ ਅੰਦਰ ਚਲ ਪਏ..............

(6) ਮੁਖੜੇ ਨਾਲ ਤਰੇਲ ਦੇ..............

(7) ਮਹਿਕਾਂ ਨੂੰ ਲੈ ਚਲ ਪਈ..............

(8) ਧਰਤੀ ਉੱਤੇ ਖਿਲਰ ਗਈ..............

**2. ਖ਼ਾਲੀ ਥਾਂ ਭਰੋ:—**

(1) ਧੂੰਆਂ ਵਿੱਚੋਂ ਚੁੱਲਿਆਂ..............ਲੱਗਾ ਹੋਣ।

(2) ਹਲਟਾਂ ਕੋਲੋਂ ਆ ਰਹੀ..............ਦੀ ਅਵਾਜ਼।

(3) ਕੁੱਕੜਾਂ ਬਾਂਗਾਂ ਦਿੱਤੀਆਂ ਪੂਰੀ..............ਨਾਲ।

(4) ਹਾਲੀ ਕਰ ਹਰਨਾਲੀਆਂ ਗਏ..............ਲੰਘ।

(5) ਚਰਖਿਆਂ ਵਿੱਚੋਂ ਨਿਕਲੇ ਰੱਸ ਭਿੰਨੀ...............।

**3. ਦਿੱਤੇ [illegible] ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ:—**

| | | |
|---|---|---|
| ਕੁਕੜ—ਕੁਕੜਾਂ | ਬ੍ਰਿਛ— | ਚਾਟੀ—ਚਾਟੀਆਂ |
| ਬਾਂਗ— | ਹਲਟ— | ਬੂਥੀ— |
| ਮੰਦਰ— | ਫੁੱਲ— | ਗਲੀ— |
| ਵੰਗ— | ਅਵਾਜ਼— | ਟੁੱਭੀ— |

**4. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:**—ਤਾਕਤ, ਨਿਆਈਆਂ, ਰੱਜਵੀਂ, ਘੁਮਕਾਰ, ਕੱਟੜ ਵੱਛੜ, ਲਿਬਾਸਾਂ, ਅਵਾਜ਼, ਦਾਤੀ, ਨਿਖਾਰ, ਮਹਿਕ,

**5. ਸ਼ਬਦਾਂ ਦੇ ਸਾਹਮਣੇ ਲਿਖੇ ਵਾਕ ਵਿੱਚੋਂ ਰਲਦੇ ਭਾਵ ਵਾਲੇ ਸ਼ਬਦ ਉੱਤੇ '√' ਨਿਸ਼ਾਨ ਲਾਓ:—**

(1) **ਰੁੱਖਾਂ**—ਬ੍ਰਿਛਾਂ ਦੇ ਵਿੱਚ ਕੂਮਰੀ ਗਾਵੇ ਆਪਣੇ ਗੀਤ।

(2) **ਕੱਢਣ**—ਛੇੜਨ ਧੁੰਨਾਂ ਪਿਆਰੀਆਂ ਇਹ ਨਿੱਕੇ ਜਿਹੇ ਸਾਜ।

(3) **ਗਭਰੂ**—ਜੁਆਨ ਵਾਰਸ ਸ਼ਾਹ ਦੀ ਹੀਰ ਪਿੜਾਂ ਵਿੱਚ ਗਾਉਣ।

**6. ਕਰੋ**—(1) ਅਖੀਰਲੇ ਦੋਹਾਂ ਬੰਦਾਂ ਦੇ ਅਰਥ ਕਰੋ।

(2) ਸਾਰੀ ਕਵਿਤਾ ਜ਼ਬਾਨੀ ਚੇਤੇ ਕਰਕੇ ਸੁਣਾਓ।

ਪਾਠ ਗਿਆਰ੍ਹਵਾਂ

# ਇੱਕ ਕਲਪਤ ਸਵੈ-ਕਥਾ



ਮੈਂ ਕਪੂਰਥਲੇ ਕਾਲਜ ਵਿੱਚ ਪੜ੍ਹਦਾ ਸਾਂ । ਅਸੀਂ ਚਾਰ ਜਣੇ ਇੱਕੋ ਕਮਰੇ ਵਿੱਚ ਰਹਿੰਦੇ ਸਾਂ । ਮੇਰੇ ਸਾਥੀਆਂ ਦੇ ਨਾਂ ਇਹ ਸਨ—ਗੁਰਬਚਨ ਸਿੰਘ, ਇੰਦਰਜੀਤ ਸਿੰਘ ਤੇ ਗੁਰਬਖ਼ਸ਼ ਸਿੰਘ । ਅਸੀਂ ਬੜੇ ਪਿਆਰ ਨਾਲ ਇਕੱਠੇ ਰਹਿੰਦੇ ਸਾਂ । ਇਕੱਠੇ ਹੀ ਖਾਂਦੇ ਸਾਂ । ਇਕੱਠੇ ਹੀ ਸਵੇਰੇ ਸੈਰ ਨੂੰ ਜਾਇਆ ਕਰਦੇ ਸਾਂ ।

ਫ਼ਗਣ ਦਾ ਮਹੀਨਾ ਸੀ । ਸਤਾਈ ਫ਼ਰਵਰੀ ਦਾ ਦਿਨ ਸੀ । ਇਸ ਦਿਨ ਐਤਵਾਰ ਸੀ । ਬਹੁਤ ਸੋਹਣਾ ਸਮਾਂ ਸੀ । ਅਸੀਂ ਚਾਰੇ ਸੈਰ ਨੂੰ ਗਏ । ਕਾਲਜ ਦੇ ਲਾਗੇ ਇੱਕ ਬਾਗ਼ ਸੀ । ਬਾਗ਼ ਵਿੱਚ ਆੜੂਆਂ ਤੇ ਨਾਖਾਂ ਦੇ ਰੁੱਖਾਂ ਨੂੰ ਫੁੱਲ ਪਏ ਹੋਏ ਸਨ । ਇਹ ਫੁੱਲ ਬਹੁਤ ਪਿਆਰੇ ਲੱਗ ਰਹੇ ਸਨ । ਮਿੱਠੀ ਮਿੱਠੀ ਪੌਣ ਚਲ ਰਹੀ ਸੀ ।

ਅਸੀਂ ਸੈਰ ਕਰਦੇ ਬਾਗ਼ ਤੋਂ ਅੱਗੇ ਨਿਕਲ ਗਏ। ਕਣਕਾਂ ਨਿਖਰੀਆਂ ਹੋਈਆਂ ਸਨ। ਛੋਲਿਆਂ ਨੂੰ ਫੁੱਲ ਪਏ ਹੋਏ ਸਨ। ਇੱਕ ਕਣਕ ਦੇ ਖੇਤ ਦੇ ਬੰਨੇ ਇੱਕ ਬੇਰੀ ਸੀ। ਬੇਰੀ ਦੇ ਦੂਜੇ ਪਾਸੇ ਖੇਤ ਖ਼ਾਲੀ ਸੀ। ਬੇਰੀ ਨੂੰ ਬਹੁਤ ਸੋਹਣੇ ਕਾਠੇ ਬੇਰ ਲੱਗੇ ਹੋਏ ਸਨ। ਬੇਰ ਪੱਕੇ ਹੋਏ ਸਨ। ਪੱਕੇ ਹੋਏ ਸੁਨਿਹਰੀ ਬੇਰ ਬਹੁਤ ਸੋਹਣੇ ਲੱਗ ਰਹੇ ਸਨ।

ਬੇਰ ਵੇਖ ਕੇ ਸਾਡਾ ਦਿਲ ਲਲਚਾ ਗਿਆ। ਅਸੀ ਬੇਰ ਲਾਹੁਣ ਦੇ ਢੰਗ ਲੱਭਣ ਲੱਗੇ। ਗੁਰਬਖ਼ਸ਼ ਸਿੰਘ ਤੇ ਇੰਦਰਜੀਤ ਸਿੰਘ ਨੇ ਕਣਕ ਵਾਲੇ ਪਾਸਿਉਂ ਢੀਮਾਂ ਚੁੱਕ ਕੇ ਬੇਰਾਂ ਵਿੱਚ ਮਾਰੀਆਂ। ਕੁਝ ਢੀਮਾਂ ਤਾਂ ਬੇਰਾਂ ਤੀਕ ਅਪੜੀਆਂ ਹੀ ਨਾ। ਜਿਹੜੀਆਂ ਅਪੜੀਆਂ ਉਹ ਚੰਗੀ ਤਰ੍ਹਾਂ ਬੇਰਾਂ ਵਿੱਚ ਨਾ ਲੱਗੀਆਂ ਤੇ ਬੇਰ ਥੱਲੇ ਨਾ ਡਿੱਗੇ।

ਅਜੀਬ ਗੱਲ ਇਹ ਹੋਣ ਲੱਗੀ ਕਿ ਜਿਹੜੀ ਢੀਮ ਅਸੀਂ ਉੱਪਰ ਬੇਰਾਂ ਨੂੰ ਮਾਰਦੇ ਸਾਂ, ਉਹ ਠੀਕ ਉੱਤੇ ਪੱਤਿਆਂ ਵਿੱਚ ਹੀ ਰਹਿ ਜਾਂਦੀ ਸੀ, ਹੇਠਾਂ ਨਹੀਂ ਸੀ ਡਿੱਗਦੀ। ਅਸੀਂ ਢੀਮਾਂ ਮਾਰੀ ਗਏ ਪਰ ਇੱਕ ਵੀ ਢੀਮ ਪਰਤ ਕੇ ਧਰਤੀ ਤੇ ਨਾ ਆਈ। ਨਾ ਹੀ ਕੋਈ ਬੇਰ ਥੱਲੇ ਡਿੱਗਿਆ। ਉਧਰ ਉੱਤੇ ਇਉਂ ਲੱਗਣ ਲੱਗ ਪਿਆ ਜਿਵੇਂ ਸਾਡੀਆਂ ਢੀਮਾਂ ਨਾਲ ਬੇਰੀ ਉੱਤੇ ਮਿੱਟੀ ਦੀ ਛੱਤ ਪੈ ਗਈ ਹੋਵੇ।

ਗੁਰਬਖ਼ਸ਼ ਸਿੰਘ ਕਹਿਣ ਲੱਗਾ, 'ਬੜੀ ਅਜੀਬ ਗੱਲ ਏ। ਢੀਮ ਥੱਲੇ ਕਿਉਂ ਨਹੀਂ ਡਿੱਗਦੀ ? ਕੀ ਧਰਤੀ ਦੀ ਧਰਤ-ਖਿੱਚ ਮੁੱਕ ਗਈ ਹੈ ? ਕੀ ਕਾਰਨ ਹੈ ?'

ਇੰਦਰਜੀਤ ਨੇ ਕਿਹਾ, 'ਗੱਲ ਤਾਂ ਬੜੀ ਹੈਰਾਨੀ ਵਾਲੀ ਹੈ। ਚੱਲੋ ਬੇਰ ਨਾ ਡਿੱਗੇ, ਪਰ ਢੀਮ ਤਾਂ ਧਰਤੀ ਤੇ ਪਰਤ ਕੇ ਆਉਣੀ ਚਾਹੀਦੀ ਏ।' ਗੁਰਬਚਨ ਸਿੰਘ ਨੇ ਕਿਹਾ, 'ਸਾਥੀਓ ! ਮੈਨੂੰ ਤਾਂ ਦਾਲ ਵਿੱਚ ਕੁਝ ਕਾਲਾ ਕਾਲਾ ਜਾਪਦਾ ਹੈ।'

ਇੰਦਰਜੀਤ ਨੇ ਕਾਹਲੀ ਨਾਲ ਕਿਹਾ, 'ਕੀ ਭਾਵ ?'

ਗੁਰਬਚਨ ਸਿੰਘ ਨੇ ਜੁਆਬ ਦਿੱਤਾ, 'ਇਹ ਕੋਈ ਜਾਦੂ ਵਾਲੀ ਬੇਰੀ ਹੈ। ਮਾਤਾ ਜੀ ਕਈ ਕਹਾਣੀਆਂ ਸੁਣਾਇਆ ਕਰਦੇ ਸਨ ਕਿ ਕਈ ਵਾਰੀ

ਦਿਓ ਆਪਣਾ ਦਿਲ ਕੱਢ ਕੇ ਬੇਰੀਆਂ ਉੱਤੇ ਜਾਂ ਰੁੱਖਾਂ ਉੱਤੇ ਟੰਗ ਦਿਆ ਕਰਦੇ ਹਨ। ਇੱਥੇ ਵੀ ਕੋਈ ਦਿਓ ਹੈ। ਦਿਓ ਹੀ ਸਾਡੀਆਂ ਢੀਮਾਂ ਬੋਚੀ ਜਾ ਰਿਹਾ ਹੈ। ਉਹ ਹੀ ਬੇਰ ਥੱਲੇ ਡਿੱਗਣ ਨਹੀਂ ਦਿੰਦਾ। ਉਸ ਇਹ ਸੋਹਣੇ ਬੇਰ ਆਪਣੇ ਲਈ ਰੱਖੇ ਹੋਏ ਨੇ। ਆਓ ਚਲੀਏ ਕਿਤੇ ਐਵੇਂ ਸਾਨੂੰ ਕੁਝ ਹੋਰ ਹੀ ਨਾ ਕਰ ਦੇਵੇ। ਦਿਓ ਬੜੇ ਭੈੜੇ ਹੁੰਦੇ ਨੇ।' ਮੈਂ ਕਿਹਾ, 'ਤੂੰ ਐਵੇਂ ਡਰੀ ਜਾ ਰਿਹਾ ਏਂ। ਇੱਥੇ ਦਿਓ ਕਿੱਥੋਂ ਆ ਗਿਆ। ਦਿਓ ਨੇ ਸਾਡੀਆਂ ਢੀਮਾਂ ਨੂੰ ਕੀ ਕਰਨਾ ਏਂ। ਕੋਈ ਦਿਓ ਨਹੀਂ। ਐਵੇਂ ਤੂੰ ਡਰੀ ਜਾ ਰਿਹਾ ਏਂ। ਜਾ ਤੂੰ ਮਾਲੀ ਕੋਲੋਂ ਆਰੀ ਲਿਆ।'

ਗੁਰਬਚਨ ਨੇ ਕਾਹਲੀ ਨਾਲ ਕਿਹਾ, 'ਤੂੰ ਆਰੀ ਨਾਲ ਕੀ ਕਰੇਂਗਾ ? ਕੀ ਆਰੀ ਨਾਲ ਦਿਓ ਦਾ ਗਲ ਵੱਢੇਂਗਾ ?'

ਮੈਂ ਉੱਤਰ ਦਿੱਤਾ, 'ਤੂੰ ਆਰੀ ਲਿਆ। ਜੇ ਉੱਥੇ ਦਿਓ ਹੋਇਆ ਤਾਂ ਜ਼ਰੂਰ ਉਸ ਦਾ ਗਲ ਵਢਾਂਗਾ, ਪਰ ਉੱਥੇ ਦਿਓ ਨਹੀਂ ਹੈ। ਮੈਂ ਉੱਤੇ ਚੜ੍ਹ ਕੇ ਬੇਰਾਂ ਦਾ ਭਰਿਆ ਸਾਰਾ ਟਹਿਣਾ ਵੱਢ ਸੁੱਟਾਂਗਾ ਤੇ ਇਸ ਨੂੰ ਹੇਠਾਂ ਸੁੱਟ ਦਿਆਂਗਾ। ਆ ਦੂਜੇ ਟਹਿਣ ਰਾਹੀਂ ਥੱਲੇ ਆ ਜਾਵਾਂਗਾ। ਇਉਂ ਬੇਰਾਂ ਦਾ ਭਰਿਆ ਟਹਿਣਾ ਹੇਠਾਂ ਆ ਜਾਵੇਗਾ। ਆਪਾਂ ਰੱਜ ਕੇ ਬੇਰ ਖਾਵਾਂਗੇ।'

ਗੁਰਬਚਨ ਸਿੰਘ ਨੇ ਕਿਹਾ, 'ਤੇਰੇ ਕੋਲੋਂ ਇਹ ਟਹਿਣਾ ਨਹੀਂ ਵੱਢਿਆ ਜਾਣਾ।' ਕੋਲੋਂ ਇੰਦਰਜੀਤ ਬੋਲ ਪਿਆ, 'ਗੁਰਬਚਨ ਤੂੰ ਲਿਆ ਜਾ ਕੇ ਆਰੀ, ਗੁਰਦਿਆਲ ਸਿੰਘ ਠੀਕ ਕਹਿੰਦਾ ਹੈ। ਇਹ ਉੱਪਰ ਚੜ੍ਹ ਕੇ ਟਹਿਣਾ ਕੱਟ ਸੁੱਟੇਗਾ। ਇਉਂ ਆਪਾਂ ਬੇਰ ਖਾ ਲਵਾਂਗੇ।'

ਗੁਰਬਖ਼ਸ਼ ਸਿੰਘ ਨੇ ਵੀ ਮੇਰੀ ਗੱਲ ਦੀ ਪ੍ਰੋੜਤਾ ਕੀਤੀ। ਗੁਰਬਚਨ ਸਿੰਘ ਦੌੜ ਕੇ ਆਰੀ ਲੈ ਆਇਆ।

ਮੈਂ ਆਰੀ ਲੈ ਕੇ ਉੱਪਰ ਚੜ੍ਹ ਗਿਆ। ਮੈਂ ਕੁਝ ਬੇਰ ਖਾਧੇ। ਬੇਰ ਬੜੇ ਮਿੱਠੇ ਸਨ। ਮੈਂ ਬੇਰ ਹੇਠਾਂ ਸੁੱਟਣੇ ਚਾਹੇ, ਪਰ ਬੇਰ ਹੇਠਾਂ ਵੱਲ ਨਾ ਆਏ। ਇਸ ਤੋਂ ਮੈਨੂੰ ਵੀ ਕੁਝ ਸ਼ੱਕ ਪਿਆ। ਮੈਂ ਵੀ ਡਰ ਗਿਆ। ਮੈਨੂੰ ਗੁਰਬਚਨ ਸਿੰਘ ਦੇ ਦਿਓ ਵਾਲੀ ਗੱਲ ਚੇਤੇ ਆਈ।

ਮੈਂ ਦਿਲ ਤਕੜਾ ਕਰਕੇ ਬੇਰੀ ਦਾ ਟਹਿਣਾ ਆਰੀ ਨਾਲ ਵੱਢਣਾ ਅਰੰਭਿਆ।

ਬੜੀ ਮੁਸ਼ਕਲ ਨਾਲ ਮੈਂ ਆਪਣਾ ਸਾਰਾ ਜ਼ੋਰ ਲਾ ਕੇ ਟਹਿਣਾ ਵੱਢਿਆ। ਜਦ ਮੈਂ ਟਹਿਣੇ ਨੂੰ ਜ਼ੋਰ ਨਾਲ ਥੱਲੇ ਸੁੱਟਣ ਲੱਗਾ ਤਾਂ ਹਵਾ ਦਾ ਬਹੁਤ ਜ਼ੋਰ ਦਾ ਬੁਲ੍ਹਾ ਆਇਆ। ਟਹਿਣਾ ਉੱਪਰ ਨੂੰ ਉੱਡਣ ਲੱਗਾ । ਮੈਂ ਝੱਟਪੱਟ ਟਹਿਣੇ ਨੂੰ ਫੜ ਕੇ ਤੇ ਉਸ ਦੇ ਉੱਪਰ ਚੜ੍ਹ ਕੇ ਉਸ ਨੂੰ ਹੇਠਾਂ ਦੱਬਣ ਲੱਗਾ। ਹਵਾ ਦਾ ਬੁਲ੍ਹਾ ਹੋਰ ਤੇਜ਼ ਆਇਆ। ਜ਼ੋਰ ਦੀ ਅੰਨ੍ਹੇਰੀ ਝੁੱਲਣ ਲੱਗ ਪਈ। ਕਈ ਵਾ ਵਿਰੋਲੇ ਚੱਕਰ ਲਾਉਣ ਲੱਗ ਪਏ। ਮੈਂ ਟਹਿਣੇ ਉੱਪਰ ਬੈਠਾ ਸਾਂ। ਟਹਿਣਾ ਉੱਪਰ ਨੂੰ ਉੱਡਣ ਲੱਗ ਪਿਆ । ਮੈਨੂੰ ਬੜਾ ਡਰ ਲੱਗ ਰਿਹਾ ਸੀ। ਮੈਂ ਟਹਿਣੇ ਨੂੰ ਘੁੱਟ ਕੇ ਫੜਿਆ ਹੋਇਆ ਸੀ। ਟਹਿਣਾ ਹਵਾ ਵਿੱਚ ਉੱਡਣ ਖਟੋਲੇ ਵਾਂਗ ਉੱਡਿਆ ਜਾ ਰਿਹਾ ਸੀ ।

ਮੇਰੇ ਸਾਥੀ ਮੈਨੂੰ ਵੇਖਦੇ ਰਹੇ ਤੇ ਇਉਂ ਕਹਿੰਦੇ ਰਹੇ, 'ਇਸ ਨੂੰ ਕਿਹਾ ਸੀ ਕੇ ਉੱਤੇ ਦਿਓ ਹੈ। ਇਹ ਨਾ ਮੰਨਿਆ। ਵੇਖਿਆ ਹੁਣ ਦਿਓ ਇਸ ਨੂੰ ਪਤਾ ਨਹੀਂ ਕਿੱਥੇ ਲੈ ਜਾਵੇ। ਇਸ ਨਾਲ ਕੀ ਵਰਤਾਓ ਕਰੇ। ਹੁਣ ਇਸ ਦੀ ਜਾਨ ਨਹੀਂ ਬਚ ਸਕਦੀ। ਇਹ ਬੇਰ ਦਿਓ ਦੇ ਸਨ। ਇਸ ਬੇਰੀ ਉੱਤੇ ਦਿਓ ਦਾ ਟਿਕਾਣਾ ਸੀ।

ਜਦ ਮੈਂ ਸਾਥੀਆਂ ਨੂੰ ਦਿਸਣੋਂ ਹੱਟ ਗਿਆ ਤੇ ਸਾਥੀ ਮੈਨੂੰ ਦਿਸਣੋਂ ਹੱਟ ਗਏ, ਤਾਂ ਉਹ ਨਿਰਾਸ਼ ਹੋ ਕੇ ਹੋਸਟਲ ਚਲੇ ਗਏ।

ਉਨ੍ਹਾਂ ਨੇ ਜਾ ਕੇ ਪ੍ਰਿੰਸੀਪਲ ਨੂੰ ਸਾਰੀ ਕਹਾਣੀ ਦੱਸੀ ਕਿ ਗੁਰਦਿਆਲ ਸਿੰਘ ਦਿਓ ਵਾਲੀ ਬੇਰੀ ਦੇ ਉੱਪਰ ਚੜ੍ਹਿਆ ਸੀ, ਪਤਾ ਨਹੀਂ ਦਿਓ ਉਸ ਨੂੰ ਕਿੱਥੇ ਉਡਾ ਕੇ ਲੈ ਗਿਆ ਹੈ। ਪ੍ਰਿੰਸੀਪਲ ਨੇ ਪਹਿਲਾਂ ਤਾਂ ਮੇਰੇ ਸਾਥੀਆਂ ਦੀ ਇਹ ਗੱਲ ਨਾ ਮੰਨੀ,ਪਰ ਜਦ ਮੁੰਡਿਆਂ ਨੇ ਸਭ ਕੁਝ ਦੱਸਿਆ ਤਾਂ ਪ੍ਰਿੰਸੀਪਲ ਵੀ ਘਬਰਾ ਗਿਆ। ਉਸ ਨੂੰ ਕੋਈ ਸਮਝ ਨਾ ਆਈ ਕਿ ਢੀਮਾਂ ਮੁੜ ਕੇ ਥੱਲੇ ਕਿਉਂ ਨਾ ਆਈਆਂ। ਟਹਿਣਾ ਕਿਉਂ ਉੱਪਰ ਉੱਡ ਗਿਆ । ਸਾਰੇ ਹੋਸਟੱਲ ਵਿੱਚ ਰੌਲਾ ਪੈ ਗਿਆ ਕਿ ਇੱਕ ਦਿਓ

ਗੁਰਦਿਆਲ ਸਿੰਘ ਨੂੰ ਚੁੱਕ ਕੇ ਲੈ ਗਿਆ ਹੈ।

ਉੱਪਰ ਮੈਂ ਟਹਿਣੇ ਨਾਲ ਚਿੰਬੜਿਆ ਹੋਇਆ ਸਾਂ। ਟਹਿਣਾ ਹਵਾ ਦੇ ਜ਼ੋਰ ਨਾਲ ਉੱਡਿਆ ਜਾ ਰਿਹਾ ਸੀ। ਟਹਿਣਾ ਕਦੀ ਬੱਦਲਾਂ ਦੇ ਉੱਪਰੋਂ ਦੀ ਲੰਘਦਾ ਸੀ, ਕਦੀ ਬੱਦਲਾਂ ਦੇ ਨਾਲ ਦੀ ਲੰਘਦਾ ਸੀ। ਉੱਪਰੋਂ ਮੈਨੂੰ ਆਦਮੀ ਕੀੜੀਆਂ ਵਾਂਗ ਲੱਗਦੇ ਸਨ।

ਮੈਂ ਸ਼ਾਰੀ ਦਿਹਾੜੀ ਹਵਾ ਵਿੱਚ ਟਹਿਣੇ ਉੱਤੇ ਬੈਠਾ ਉੱਡਦਾ ਰਿਹਾ । ਅਸਲ ਵਿੱਚ ਗੱਲ ਇਹ ਹੋਈ ਸੀ ਕਿ ਧਰਤ-ਖਿੱਚ ਕਮਜ਼ੋਰ ਪੈ ਗਈ ਸੀ, ਜਿਸ ਕਰਕੇ ਅੱਗੇ ਵਾਂਗ ਧਰਤੀ ਚੀਜ਼ਾਂ ਨੂੰ ਆਪਣੇ ਵੱਲ ਖਿੱਚ ਨਹੀਂ ਸੀ ਰਹੀ। ਇਸ ਕਰਕੇ ਢੀਮਾਂ ਧਰਤੀ ਤੇ ਨਹੀਂ ਸਨ ਆਈਆਂ। ਇਸ ਕਰਕੇ ਹੀ ਬੇਰ ਧਰਤੀ ਤੇ ਨਹੀਂ ਸਨ ਡਿੱਗੇ। ਇਸ ਕਰਕੇ ਹੀ ਟਹਿਣਾ ਥੱਲੇ ਨਹੀਂ ਸੀ ਆਇਆ। ਇਸ ਦੇ ਉਲਟ ਧਰਤ-ਖਿੱਚ ਨਾ ਹੋਣ ਕਰਕੇ ਟਹਿਣਾ ਉੱਪਰ ਨੂੰ ਉੱਡ ਗਿਆ ਸੀ।

ਧਰਤ-ਖਿਚ ਦੇ ਕਮਜ਼ੋਰ ਹੋਣ ਦਾ ਧਰਤੀ ਨੂੰ ਪਤਾ ਲੱਗ ਗਿਆ। ਉਸ ਨੇ ਆਪਣੀ ਧਰਤ-ਖਿਚ ਠੀਕ ਕਰ ਲਈ। ਜਦ ਧਰਤ-ਖਿਚ ਪਹਿਲਾਂ ਜਿੰਨੀ ਸ਼ਕਤੀਸ਼ਾਲੀ ਹੋ ਗਈ ਤਾਂ ਮੇਰਾ ਟਹਿਣਾ ਤੇਜ਼ੀ ਨਾਲ ਥੱਲੇ ਨੂੰ ਆਉਣ ਲੱਗਾ। ਹੁਣ ਮੈਂ ਹੋਰ ਡਰਿਆ ਕਿ ਇਹ ਟਹਿਣਾ ਜ਼ੋਰ ਨਾਲ ਧਰਤੀ ਤੇ ਲੱਗੇਗਾ ਤੇ ਮੈਂ ਟੁੱਕੜੇ ਟੁੱਕੜੇ ਹੋ ਜਾਵਾਂਗਾਂ। ਟਹਿਣੇ ਦੇ ਪੱਤੇ ਇਸ ਦੀ ਹੇਠਾਂ ਵੱਲ ਆਉਣ ਦੀ ਚਾਲ ਨੂੰ ਮੱਠਾ ਕਰ ਰਹੇ ਸਨ।

ਟਹਿਣਾ ਬਹੁਤ ਤੇਜ਼ੀ ਨਾਲ ਥੱਲੇ ਆ ਰਿਹਾ ਸੀ। ਹੇਠਾਂ ਖੜੇ ਲੋਕਾਂ ਨੇ ਟਹਿਣਾ ਆਉਂਦਾ ਵੇਖਿਆ। ਉਹ ਹੋਰ ਵੀ ਡਰ ਗਏ। ਉਹ ਇਉਂ ਅਨੁਭਵ ਕਰਨ ਲਗੇ ਜਿਵੇਂ ਕੋਈ ਦਿਓ ਥੱਲੇ ਆ ਰਿਹਾ ਹੈ ਜਾਂ ਹਨੂੰਮਾਨ ਕੋਈ ਪਹਾੜ ਚੁਕੀ ਆ ਰਿਹਾ ਹੈ। ਸਾਰੇ ਡਰਦੇ ਦੌੜ ਗਏ। ਸਾਰੇ ਕਪੂਰਥਲੇ ਸ਼ਹਿਰ ਵਿੱਚ ਚੀਖ-ਚਿਹਾੜਾ ਪੈ ਗਿਆ। ਸਾਰੇ ਭੈਭੀਤ ਹੋ ਗਏ। ਮੇਰੀ ਕਿਸਮਤ ਚੰਗੀ ਸੀ। ਇਹ ਟਹਿਣਾ ਕਪੂਰਥਲੇ ਸ਼ਹਿਰ ਦੇ ਲਾਗੇ ਇੱਕ ਵੱਡੇ ਸਾਰੇ ਟਿੱਬੇ ਤੇ ਡਿੱਗਿਆ। ਹੇਠਾਂ ਰੇਤ ਹੋਣ ਕਰਕੇ ਮੈਨੂੰ ਹੇਠੋਂ ਤਾਂ ਕੋਈ ਸੱਟ ਨਾ ਲੱਗੀ, ਪਰ ਟਹਿਣੀਆਂ ਨੇ ਮੈਨੂੰ ਝਰੀਟ ਸੁਟਿਆ। ਮੇਰੀ

ਕਮੀਜ਼ ਪਾਟ ਗਈ। ਕਈ ਥਾਂਈ ਮੇਰੇ ਸਰੀਰ ਵਿੱਚੋਂ ਲਹੂ ਨਿਕਲ ਆਇਆ। ਮੈਂ ਅੱਧ-ਬੇਹੋਸ਼ ਜਿਹਾ ਹੋ ਗਿਆ। ਕਿੰਨਾ ਚਿਰ ਮੇਰੇ ਕੋਲ ਕੋਈ ਨਾ ਆਇਆ, ਕਿਉਂਕਿ ਸਭ ਡਰੀ ਜਾ ਰਹੇ ਸਨ। ਜਦ ਮੈਨੂੰ ਸੁਰਤ ਆਈ ਮੈਂ ਉੱਚੀ ਉੱਚੀ ਅਵਾਜ਼ਾਂ ਮਾਰਨ ਲੱਗ ਪਿਆ,'ਮੈਂ ਦਿਓ ਨਹੀਂ। ਡਰੋ ਨਾ। ਮੈਂ ਗੁਰਦਿਆਲ ਸਿੰਘ ਹਾਂ। ਮੇਰੇ ਬਹੁਤ ਸੱਟਾਂ ਲੱਗੀਆਂ ਹੋਈਆਂ ਹਨ। ਮੈਂ ਬਹੁਤ ਭੁੱਖਾ ਹਾਂ। ਮੈਨੂੰ ਬਚਾਓ। ਮੈਂ ਦਿਓ ਨਹੀਂ। ਟਹਿਣੇ ਉੱਤੇ ਕੋਈ ਦਿਓ ਨਹੀਂ। ਮੈਨੂੰ ਕੋਈ ਦਿਓ ਫੜ ਕੇ ਨਹੀ ਸੀ ਲੈ ਗਿਆ ।'

ਮੈਂ ਕਿੰਨਾ ਚਿਰ ਇਉਂ ਚੀਕਦਾ ਰਿਹਾ। ਅੰਤ ਨੂੰ ਦੋ ਆਦਮੀ ਮੇਰੇ ਕੋਲ ਆਏ। ਉਹ ਮੈਨੂੰ ਚੁੱਕ ਕੇ ਹਸਪਤਾਲ ਲੈ ਗਏ। ਹਸਪਤਾਲ ਵਾਲਿਆਂ ਨੇ ਸਾਰੀ ਪੜਤਾਲ ਕੀਤੀ। ਉਨ੍ਹਾਂ ਕਿਹਾ, 'ਘਬਰਾਉਣ ਵਾਲੀ ਗੱਲ ਨਹੀਂ। ਐਵੇਂ ਝਰੀਟਾਂ ਆਈਆਂ ਹਨ। ਦੂਜਾ ਇਹ ਡਰ ਗਿਆ ਹੈ । ਚਿੰਤਾ ਵਾਲੀ ਕੋਈ ਗੱਲ ਨਹੀ।'

ਐਨੇ ਨੂੰ ਮੇਰੇ ਸਾਥੀ ਵੀ ਆ ਗਏ।

ਮੈਂ ਉਨ੍ਹਾਂ ਨੂੰ ਸਾਰੀ ਗੱਲ ਸੁਣਾਈ, ਪਰ ਉਹ ਕਹੀ ਜਾ ਰਹੇ ਸਨ ਕਿ ਤੈਨੂੰ ਕੋਈ ਦਿਓ ਹੀ ਲੈ ਗਿਆ ਸੀ।

ਐਨ ਉਸੇ ਵੇਲੇ ਪ੍ਰਿੰਸੀਪਲ ਸਾਹਿਬ ਮੇਰੀ ਖ਼ਬਰ ਲੈਣ ਆ ਗਏ। ਉਨ੍ਹਾਂ ਨੇ ਆ ਕੇ ਦੱਸਿਆ,'ਹੁਣੇ ਵਿਗਿਆਨੀਆਂ ਨੇ ਸੂਚਨਾ ਦਿੱਤੀ ਹੈ ਕਿ ਅੱਜ ਅੱਠ ਨੌ ਘੰਟੇ ਧਰਤੀ ਦੀ ਖਿੱਚ ਕੁਝ ਪੁਲਾੜ ਦੇ ਵਿਘਨਾਂ ਕਾਰਨ ਘੱਟ ਗਈ ਸੀ, ਜਿਸ ਕਰਕੇ ਬਹੁਤ ਸਾਰੀਆਂ ਚੀਜ਼ਾਂ ਧਰਤੀ ਤੇ ਮੁੜਨ ਦੀ ਥਾਂ ਹਵਾ ਵਿੱਚ ਲਟਕਦੀਆਂ ਰਹੀਆਂ ਸਨ। ਹੁਣ ਸ਼ਾਮੀ ਧਰਤ-ਖਿਚ ਠੀਕ ਹੋਣ ਕਰਕੇ ਚੀਜ਼ਾ ਹੁਣੇ ਥੱਲੇ ਆਈਆਂ ਹਨ। ਸੋ ਗੁਰਦਿਆਲ ਸਿੰਘ ਵੀ ਧਰਤ-ਖਿਚ ਦੇ ਘੱਟਣ ਨਾਲ ਉਪਜੀ ਬਿਪਤਾ ਵਿੱਚ ਫ਼ਸ ਗਿਆ ਸੀ। ਚੰਗੇ ਭਾਗ ਸਨ ਕਿ ਇਹ ਟਹਿਣਾ ਰੇਤੇ ਵਿੱਚ ਡਿਗਿਆ। ਜੇ ਕਿਤੇ ਹੋਰ ਥਾਂ ਡਿਗਦਾ ਤਾਂ ਬਚਾਅ ਬਹੁਤ ਕਠਨ ਸੀ। ਕੋਈ ਦਿਓ ਗੁਰਦਿਆਲ ਸਿੰਘ ਨੂੰ ਨਹੀਂ ਸੀ ਲੈ ਗਿਆ। ਬੱਚਿਓ ! ਇਹ ਸਾਇੰਸ ਦਾ ਯੁਗ ਹੈ, ਭਰਮਾਂ ਤੇ ਵਹਿਮਾਂ ਦਾ ਯੁੱਗ ਨਹੀਂ ਹੈ। ਇਸ ਲਈ ਕਦੀ ਵੀ ਐਵੇਂ ਕਹਾਣੀ

ਬਣਾ ਕੇ ਨਾ ਡਰੋ। ਕੱਲ ਨੂੰ ਅਸੀਂ ਸਾਰੇ ਕਾਲਜ ਦੀ ਇੱਕ ਮੀਟਿੰਗ ਕਰਾਂਗੇ ਜਿੱਥੇ ਗੁਰਦਿਆਲ ਸਿੰਘ ਆਪਣੀ ਇਸ ਅਨੋਖੀ ਸੈਰ ਦਾ ਹਾਲ ਆਪ ਸੁਣਾਏਗਾ।'

ਪ੍ਰਿੰਸੀਪਲ ਸਾਹਿਬ ਚਲੇ ਗਏ। ਮੈਨੂੰ ਡਾਕਟਰਾਂ ਨੇ ਨੀਂਦ ਦੀਆਂ ਗੋਲੀਆਂ ਨਾਲ ਪੂਰਾ ਅਰਾਮ ਕਰਨ ਲਈ ਸੁਆ ਦਿੱਤਾ।

## ਅਭਿਆਸ

**1. ਲਿਖੋ**— ਇਹ ਸਾਇੰਸ ਦਾ ਯੁੱਗ ਹੈ, ਭਰਮਾਂ ਤੇ ਵਹਿਮਾਂ ਦਾ ਯੁਗ ਨਹੀਂ ਹੈ।

**2. ਦੱਸੋ**—(1) ਲਿਖਾਰੀ ਕਿੱਥੇ ਪੜ੍ਹਦਾ ਸੀ ?

(2) ਕਾਹਦੀ ਛੁੱਟੀ ਸੀ ?

(3) ਕਿਹੜਾ ਮਹੀਨਾ ਸੀ ਤੇ ਕਿਹੜਾ ਦਿਨ ਸੀ ?

(4) ਇੱਕ ਕਮਰੇ ਵਿੱਚ ਕੌਣ ਕੌਣ ਰਹਿੰਦੇ ਸਨ ?

(5) ਚਾਰ ਜਣੇ ਸਵੇਰੇ ਕਿੱਥੇ ਗਏ ?

(6) ਕਣਕ ਦੇ ਖੇਤ ਦੇ ਬੰਨੇ ਉਨ੍ਹਾਂ ਨੂੰ ਕੀ ਦਿੱਸਿਆ ?

(7) ਉਨ੍ਹਾਂ ਨੇ ਬੇਰ ਲਾਹੁਣ ਲਈ ਕੀ ਕੀਤਾ ?

(8) ਜਦ ਢੀਮਾਂ ਥੱਲੇ ਨਾ ਮੁੜੀਆਂ ਤਾਂ ਗੁਰਬਚਨ ਸਿੰਘ ਨੇ ਕੀ ਅੰਦਾਜ਼ਾ ਲਾਇਆ ?

(9) ਆਰੀ ਕੌਣ ਲਿਆਇਆ ?

(10) ਆਰੀ ਲੈ ਕੇ ਕੌਣ ਉੱਤੇ ਚੜ੍ਹਿਆ ?

(11) ਟਹਿਣਾ ਕਿੱਥੇ ਉੱਡਣ ਲੱਗ ਪਿਆ ?

(12) ਵਿਦਿਆਰਥੀਆਂ ਨੇ ਪ੍ਰਿੰਸੀਪਲ ਨੂੰ ਗੁਰਦਿਆਲ ਸਿੰਘ ਬਾਬਤ ਕੀ ਦੱਸਿਆ ?

(13) ਗੁਰਦਿਆਲ ਸਿੰਘ ਕਿੱਥੇ ਡਿੱਗਿਆ ?

(14) ਵਿਗਿਆਨੀਆਂ ਨੇ ਕੀ ਸੂਚਨਾ ਦਿੱਤੀ ਸੀ ?

**3. ਖ਼ਾਲੀ ਥਾਂ ਭਰੋ:**—

(1) ਇਕੱਠੇ ਹੀ ਸਵੇਰੇ ਸੈਰ ਨੂੰ ਜਾਇਆ......ਸਨ। (ਕਰਦੇ, ਕਰਦਾ)

(2) ਇਹ ਫੁੱਲ ਬਹੁਤ ਪਿਆਰੇ ਲੱਗ............ਸਨ। (ਰਹੇ, ਰਿਹਾ)

(3) ਬੇਰੀ ਦੇ ਦੂਜੇ ਪਾਸੇ................ਖ਼ਾਲੀ ਸੀ। (ਥਾਂ, ਖੇਤ, ਜ਼ਮੀਨ)

(4) ਨਾ ਹੀ ਕੋਈ ਬੇਰ ਥੱਲੇ................। (ਡਿੱਗਾ, ਡਿੱਗਿਆ)

(5) ਗੱਲ ਤਾਂ...............ਹੈਰਾਨੀ ਵਾਲੀ ਹੈ। (ਬੜਾ, ਬੜੀ)

**4. ਵਾਕ ਪੂਰੇ ਕਰੋ:—**

(1) ਉੱਤੇ ਇਉਂ ਲੱਗਣ ਲੱਗ ਪਿਆ ਜਿਵੇਂ .................

(2) ਇਉਂ ਬੇਰਾਂ ਦਾ ਭਰਿਆ ਟਹਿਣਾ..................

(3) ਮੈਂ ਬੇਰ ਹੇਠਾਂ ਸੁੱਟਣੇ ਚਾਹੇ ਪਰ..................

(4) ਬੇਰੀ ਉੱਪਰ ਚੜ੍ਹਿਆ ਸੀ, ਪਤਾ ਨਹੀਂ..................

(5) ਉਸ ਨੂੰ ਕੋਈ ਵੀ ਸਮਝ ਨਾ ਆਈ ਕਿ...................

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ:—**

ਆੜੂ—ਆੜੂਆਂ

ਝਾੜੂ—

ਆਲੂ—

ਲਾਟੂ—

**6. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:**—ਲਲਚਾ ਗਏ, ਟਹਿਣੇ, ਬੇਹੋਸ਼, ਕਮਜ਼ੋਰ, ਝੁੱਲਣ,ਦਾਲ ਵਿੱਚ ਕਾਲਾ ਕਾਲਾ।

**7. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ—**

ਤਕੜਾ—ਮਾੜਾ

ਸੋਹਣਾ—

ਬਹੁਤ—

ਵਧੀਆ—

ਚੰਗਾ—

**8. ਕਰੋ**—ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।



ਪਾਠ ਬਾਰ੍ਹਵਾਂ

# ਹਾਕੀ ਮੈਚ



ਅੱਜ ਪੰਜਵੀਂ ਦੇ ਸੈਕਸ਼ਨ ਏ ਅਤੇ ਸੈਕਸ਼ਨ ਬੀ ਦਾ ਆਪਸ ਵਿੱਚ ਹਾਕੀ ਦਾ ਮੈਚ ਹੋ ਰਿਹਾ ਸੀ। ਸਕੂਲ ਵਿੱਚ ਛੁੱਟੀ ਸੀ। ਸਾਰੇ ਵਿਦਿਆਰਥੀ ਹਾਕੀ ਦੀ ਗਰਾਊਂਡ ਦੇ ਦੁਆਲੇ ਜਾਂ ਤਾਂ ਖੜ੍ਹੇ ਸਨ ਤੇ ਜਾਂ ਬੈਠੇ ਸਨ। ਦੋਵੇਂ ਟੀਮਾਂ ਗਰਾਊਂਡ ਵਿੱਚ ਆਈਆਂ।

ਸੈਕਸ਼ਨ ਏ ਦੀ ਟੀਮ ਦੇ ਖਿਡਾਰੀਆਂ ਨੇ ਚਿੱਟੀ ਨਿੱਕਰ, ਲਾਲ ਰੰਗ ਦੀ ਜਰਸੀ ਅਤੇ ਲਾਲ ਰੰਗ ਦਾ ਪਟਕਾ ਬੰਨ੍ਹਿਆ ਹੋਇਆ ਸੀ। ਜਰਸੀ ਉੱਤੇ ਕਾਲੇ ਰੰਗ ਨਾਲ ਪੰਜਵੀਂ ਏ ਲਿਖਿਆ ਹੋਇਆ ਸੀ। ਪੈਰੀਂ ਚਿੱਟੀਆਂ ਜੁਰਾਬਾਂ ਤੇ ਚਿੱਟੇ ਬੂਟ ਸਨ। ਸੈਕਸ਼ਨ ਬੀ ਦੀ ਟੀਮ ਦੇ ਖਿਡਾਰੀਆਂ ਨੇ ਚਿੱਟੀਆਂ ਨਿੱਕਰਾਂ, ਸੰਗਤਰੇ ਰੰਗ ਦੀਆਂ ਜਰਸੀਆਂ ਤੇ ਸੰਗਤਰੇ ਰੰਗ ਦੇ ਪੱਟਕੇ ਬੰਨ੍ਹੇ ਹੋਏ ਸਨ। ਜਰਸੀਆਂ ਉੱਤੇ ਨੀਲੇ ਰੰਗ ਨਾਲ ਪੰਜਵੀਂ ਬੀ ਲਿਖਿਆ ਹੋਇਆ ਸੀ। ਪੈਰੀਂ ਚਿੱਟੀਆਂ ਜੁਰਾਬਾਂ ਤੇ ਚਿੱਟੇ ਬੂਟ ਸਨ। ਰੈਫ਼ਰੀ ਨੇ ਸੀਟੀ ਵਜਾਈ।

ਦੋਹਾਂ ਟੀਮਾਂ ਦੇ ਕਪਤਾਨ ਗਰਾਊਂਡ ਦੇ ਵਿਚਕਾਰ ਰੈਫ਼ਰੀ ਕੋਲ ਚਲੇ ਗਏ। ਉਸ ਨੇ ਪਹਿਲਾਂ ਦੋਹਾਂ ਕਪਤਾਨਾਂ ਨਾਲ ਹੱਥ ਮਿਲਾਇਆ। ਫੇਰ

ਉਸ ਨੇ ਆਪਣੀ ਜੇਬ ਵਿੱਚੋਂ ਚਾਂਦੀ ਦਾ ਰੁਪਿਆ ਕੱਢਿਆ ਤੇ ਉੱਪਰ ਨੂੰ ਸੁੱਟਿਆ ਤੇ ਕਪਤਾਨਾਂ ਨੂੰ ਪੁੱਛਿਆ,' ਮੰਗੋ ਕੌਣ ਮੰਗਦਾ ਹੈ ਹੈੱਡ ਜਾਂ ਟੈਲ ।'

ਬੀ ਸੈਕਸ਼ਨ ਵਾਲੇ ਨੇ ਕਿਹਾ,' ਜੀ ਟੈਲ ਭਾਵ ਰੁਪੈ ਦਾ ਪੁੱਠਾ ਪਾਸਾ' । ਰੁਪਿਆ ਥੱਲੇ ਡਿੱਗ ਪਿਆ। ਰੁਪਏ ਦਾ ਸਿੱਧਾ ਪਾਸਾ ਉੱਪਰ ਸੀ ਭਾਵ ਹੈੱਡ ਉਪਰ ਸੀ। ਉਹ ਪਾਸਾ ਉੱਪਰ ਸੀ, ਜਿਸ ਪਾਸੇ ਤੇ ਅਸ਼ੋਕ ਚੱਕਰ ਸੀ। ਸੋ ਬੀ ਸੈਕਸ਼ਨ ਵਾਲਾ ਹਾਰ ਗਿਆ ਤੇ ਏ ਸੈਕਸ਼ਨ ਵਾਲਾ ਜਿੱਤ ਗਿਆ । ਤੁਸੀਂ ਪੁੱਛੋਗੇ ਕਿ ਇਉਂ ਕਿਉਂ ਕੀਤਾ ਗਿਆ। ਇਹ ਜੁੱਗਤੀ ਪਾਸਿਆਂ ਦਾ ਨਿਰਨਾ ਕਰਨ ਲਈ ਵਰਤੀ ਜਾਂਦੀ ਹੈ ਕਿ ਕਿਹੜੀ ਟੀਮ ਕਿਹੜਾ ਪਾਸਾ ਲਵੇ। ਇਸ ਜੁਗਤੀ ਨੂੰ ਟਾਸ ਪਾਉਣਾ ਕਹਿੰਦੇ ਹਨ। ਜਿਹੜਾ ਜਿੱਤ ਜਾਵੇ ਉਹ ਪਹਿਲਾਂ ਪਾਸਾ ਚੁਣ ਲੈਂਦਾ ਹੈ। ਏ ਸੈਕਸ਼ਨ ਦੇ ਕਪਤਾਨ ਨੂੰ ਪਾਸਾ ਮੰਗਣ ਲਈ ਕਿਹਾ ਗਿਆ। ਉਸ ਨੇ ਸੱਜਾ ਪਾਸਾ ਮੰਗ ਲਿਆ। ਰੈਫ਼ਰੀ ਨੇ ਦੋਵੇਂ ਟੀਮਾਂ ਦੇ ਖਿਡਾਰੀ ਖੜੇ ਕਰ ਲਏ।

ਰੈਫਰੀ ਨੇ ਆਪਣੀ ਜੇਬ ਵਿੱਚੋਂ ਇੱਕ ਛੱਲਾ ਕੱਢਿਆ ਤੇ ਉਸ ਛੱਲੇ ਵਿੱਚੋਂ ਦੀ ਹਰ ਹਾਕੀ ਨੂੰ ਲੰਘਾ ਕੇ ਪ੍ਰਖਣ ਲਗਾ ਤਾਂ ਜੋ ਕਿਸੇ ਖਿਡਾਰੀ ਦੀ ਹਾਕੀ ਨੀਯਤ ਮੁਟਾਈ ਤੋਂ ਬਹੁਤੀ ਮੋਟੀ ਨਾ ਹੋਵੇ।

ਦੋਵੇਂ ਟੀਮਾਂ ਆਪਣੇ ਆਪਣੇ ਖਿਡਾਰੀ ਲੈ ਕੇ ਆਪਣੇ ਆਪਣੇ ਪਾਸੇ ਖੜ੍ਹੀਆਂ ਹੋ ਗਈਆਂ। ਖਿਡਾਰੀ ਆਪਣੀ ਆਪਣੀ ਥਾਂ ਤੇ ਖੜੇ ਹੋ ਗਏ। ਦੋਹਾਂ ਟੀਮਾਂ ਦੇ ਸੈਂਟਰ ਫ਼ਾਰਵਰਡ ਬੁਲੀ ਕਰਨ ਨੂੰ ਤਿਆਰ ਹੋ ਗਏ। ਹਾਕੀ ਦੀ ਗੇਂਦ ਛੋਟੀ ਹੋਣ ਕਾਰਨ ਇਸ ਖੇਡ ਵਿੱਚ ਦੋ ਰੈਫ਼ਰੀ ਹੁੰਦੇ ਹਨ। ਇੱਕ ਰੈਫ਼ਰੀ ਗਰਾਉਂਡ ਦੇ ਇੱਕ ਪਾਸੇ ਦੇ ਅੱਧ ਤੇ ਇੱਕ ਗੈਲਰੀ ਦਾ ਧਿਆਨ ਰਖਦਾ ਹੈ ਅਤੇ ਦੂਜਾ ਰੈਫ਼ਰੀ ਗਰਾਉਂਡ ਦੇ ਦੂਜੇ ਪਾਸੇ ਦੇ ਅੱਧ ਤੇ ਦੂਜੀ ਗੈਲਰੀ ਦਾ ਧਿਆਨ ਰੱਖਦਾ ਹੈ। ਗੈਲਰੀ ਗਰਾਉਂਡ ਦੀ ਲੰਮੀ ਬਾਹੀ ਨਾਲ ਛੱਡੀ ਪੰਜ ਮੀਟਰ ਚੌੜੀ ਥਾਂ ਨੂੰ ਕਹਿੰਦੇ ਹਨ। ਗੈਲਰੀ ਦੋਹਾਂ ਲੰਮੀਆਂ ਬਾਹੀਆਂ ਦੇ ਨਾਲ ਹੁੰਦੀ ਹੈ।

ਇੱਕ ਰੈਫ਼ਰੀ ਜਿਹੜਾ ਖੇਡ ਅਰੰਭ ਕਰਾਉਂਦਾ ਹੈ, ਸਮੇਂ ਦਾ ਖ਼ਿਆਲ

ਵੀ ਰੱਖਦਾ ਹੈ ਕਿਉਂਕਿ ਖੇਡ ਖ਼ਾਸ ਸਮੇਂ ਵਿੱਚ ਖ਼ਤਮ ਕਰਨੀ ਹੁੰਦੀ ਹੈ।

ਰੈਫ਼ਰੀ ਨੇ ਸੀਟੀ ਵਜਾਈ। ਸੈਂਟਰ ਫ਼ਾਰਵਰਡਾਂ ਨੇ ਬੁਲੀ ਕੀਤੀ ਤੇ ਖੇਡ ਅਰੰਭ ਹੋ ਗਈ।

ਦੋਵੇਂ ਪਾਸਿਆਂ ਦੇ ਖਿਡਾਰੀ ਬਹੁਤ ਸੋਹਣਾ ਖੇਡ ਰਹੇ ਸਨ। ਕੋਈ ਨਹੀਂ ਸੀ ਕਹਿ ਸਕਦਾ ਕਿ ਕੌਣ ਜਿੱਤੇਗਾ। ਮੁਕਾਬਲਾ ਬੜਾ ਸੱਖ਼ਤ ਸੀ।

ਬੀ ਸੈਕਸ਼ਨ ਦਾ ਕਿਰਨਦੀਪ ਸਭ ਤੋਂ ਵਧੀਆ ਖੇਡ ਰਿਹਾ ਸੀ। ਉਹ ਬਹੁਤ ਸਫ਼ਾਈ ਨਾਲ ਗੇਂਦ ਆਪਣੇ ਸਾਥੀ ਨੂੰ ਦੇ ਰਿਹਾ ਸੀ। ਉਹ ਕਈ ਵਾਰੀ ਗੇਂਦ ਏ ਸੈਕਸ਼ਨ ਦੀ ਡੀ ਵਿੱਚ ਲੈ ਵੀ ਗਿਆ, ਪਰ ਗੋਲ ਨਹੀਂ ਸੀ ਕਰ ਸਕਿਆ। ਏ ਸੈਕਸ਼ਨ ਦਾ ਅਮਰਦੀਪ ਵੀ ਬਹੁਤ ਸੋਹਣਾ ਖੇਡ ਰਿਹਾ ਸੀ। ਉਹ ਗੇਂਦ ਲੈਕੇ ਇਉਂ ਜਾਂਦਾ ਸੀ, ਜਿਵੇਂ ਕੋਈ ਪੈਲਾਂ ਪਾ ਰਿਹਾ ਹੋਵੇ।

ਦਰਸ਼ਕ ਤਾੜੀਆਂ ਵਜਾ ਰਹੇ ਸਨ। ਆਪਣੇ ਆਪਣੇ ਖਿਡਾਰੀਆਂ ਨੂੰ ਸ਼ਾਬਾਸ਼ ਦੇ ਰਹੇ ਸਨ। ਗੇਂਦ ਕਦੀ ਏ ਸੈਕਸ਼ਨ ਦੀ 'ਡੀ' ਵਿੱਚ ਚਲਾ ਜਾਂਦਾ ਸੀ ਕਦੀ ਬੀ ਸੈਕਸ਼ਨ ਦੀ 'ਡੀ' ਵਿੱਚ।

ਮੈਚ ਬਹੁਤੀ ਸੁਆਦੀ ਸੀ। ਬਾਹਰ ਖੜੋ ਦਰਸ਼ਕ ਉਤਸ਼ਾਹ ਨਾਲ ਭੁੜਕ ਰਹੇ ਸਨ।

ਐਨੇ ਨੂੰ ਰੈਫ਼ਰੀ ਨੇ ਲੰਮੀ ਸੀਟੀ ਵਜਾਈ, ਭਾਵ ਅੱਧਾ ਸਮਾਂ ਹੋ ਗਿਆ ਹੈ। ਖਿਡਾਰੀਆਂ ਦੇ ਸਾਥੀ ਗਰਾਊਂਡ ਦੇ ਅੰਦਰ ਚਲੇ ਗਏ। ਆਪਣੇ ਆਪਣੇ ਖਿਡਾਰੀਆਂ ਨੂੰ ਸੰਗਤਰੇ ਛਿੱਲ ਕੇ ਦੇਣ ਲਗੇ। ਟੀਮਾਂ ਦੇ ਇਨਚਾਰਜ ਆਪਣੀ ਆਪਣੀ ਟੀਮ ਦੇ ਖਿਡਾਰੀਆਂ ਨੂੰ ਖੇਡ ਸਬੰਧੀ ਸਮਝਾਉਣ ਲੱਗੇ। ਪੰਜ ਮਿੰਟ ਮਗਰੋਂ ਰੈਫ਼ਰੀ ਨੇ ਫੇਰ ਸੀਟੀ ਵਜਾਈ। ਸਾਰੇ ਦਰਸ਼ਕ ਗਰਾਊਂਡ ਵਿੱਚੋਂ ਬਾਹਰ ਆ ਗਏ। ਟੀਮਾਂ ਨੇ ਪਾਸੇ ਬਦਲ ਲਏ। ਰੈਫ਼ਰੀ ਨੇ ਫੇਰ ਬੁਲੀ ਨਾਲ ਖੇਡ ਅਰੰਭ ਕਰਵਾਈ।

ਹੁਣ ਖਿਡਾਰੀ ਪਹਿਲੇ ਨਾਲੋਂ ਵੀ ਵਧੇਰੇ ਜੋਸ਼ ਨਾਲ ਖੇਡਣ ਲੱਗੇ। ਏ ਸੈਕਸ਼ਨ ਦੇ ਫਾਰਵਰਡ ਨਿੱਕੇ ਨਿੱਕੇ ਪਾਸ ਨਾਲ ਹਰ ਵਾਰੀ ਦੂਜੇ ਪਾਸੇ

ਦੀ ਡੀ ਵਿੱਚ ਗੇਂਦ ਲੈ ਜਾਂਦੇ ਪਰ ਬੀ ਸੈਕਸ਼ਨ ਦਾ ਫੁੱਲ ਬੈੱਕ ਉਨ੍ਹਾਂ ਦੀ ਪੇਸ਼ ਨਾ ਜਾਣ ਦਿੰਦਾ। ਉਹ ਇੱਕ ਪਹਾੜ ਵਾਂਗ ਉਨ੍ਹਾਂ ਨੂੰ ਰੋਕ ਰਿਹਾ ਸੀ।

ਬੀ ਸੈਕਸ਼ਨ ਦੀ ਟੀਮ ਦੇ ਲੈਫ਼ਟ ਆਊਟ ਭਾਵ ਖੱਬੇ ਪਾਸੇ ਦੇ ਅਖ਼ੀਰਲੇ ਫ਼ਾਰਵਰਡ ਨੇ ਬਹੁਤ ਵਧੀਆ ਹਿੱਟ ਅੰਦਰ ਨੂੰ ਮਾਰੀ ਜਿਹੜੀ ਏ ਸੈਕਸ਼ਨ ਦੀ ਡੀ ਕੋਲ ਦੀ ਲੰਘੀ। ਬੀ ਸੈਕਸ਼ਨ ਦੇ ਰਾਈਟ ਇਨ ਨੇ ਬੜੀ ਫੁਰਤੀ ਨਾਲ ਗੇਂਦ ਰੋਕੀ ਤੇ ਫੁੱਲ ਬੈਕ ਤੋਂ ਕੱਢ ਕੇ ਗੋਲ ਵਿੱਚ ਜ਼ੋਰ ਦੀ ਮਾਰੀ। ਏ ਸੈਕਸ਼ਨ ਦੇ ਗੋਲੀ ਨੇ ਬੜੀ ਹੁਸ਼ਿਆਰੀ ਨਾਲ ਪੈਰ ਮਾਰ ਕੇ ਗੇਂਦ ਰੋਕ ਲਈ। ਗੇਂਦ ਫਿਰ ਬੀ ਸੈਕਸ਼ਨ ਦੇ ਰਾਈਟ ਇਨ ਕੋਲ ਆ ਗਈ। ਐਤਕੀਂ ਉਸ ਨੇ ਹਿੱਟ ਨਾ ਮਾਰੀ ਤੇ ਚਲਾਕੀ ਨਾਲ ਗੇਂਦ ਉੱਚਾ ਗੋਲ ਵੱਲ ਸੁੱਟਿਆ। ਗੋਲੀ ਨੇ ਟੱਪ ਕੇ ਰੋਕਣਾ ਚਾਹਿਆ, ਪਰ ਉਸ ਤੋਂ ਗੇਂਦ ਫੜਿਆ ਨਾ ਗਿਆ। ਸੀਟੀ ਵੱਜ ਗਈ ਭਾਵ ਗੋਲ ਹੋ ਗਿਆ। ਉਸ ਦੇ ਸਾਥੀ ਰੋਕਦਿਆਂ ਰੋਕਦਿਆਂ ਗਰਾਊਂਡ ਦੇ ਅੰਦਰ ਆ ਗਏ ਤੇ ਗੋਲ ਕਰਨ ਵਾਲੇ ਨੂੰ ਉਨ੍ਹਾਂ ਨੇ ਚੁੱਕ ਲਿਆ। ਰੈਫ਼ਰੀ ਨੇ ਕਈ ਸੀਟੀਆਂ ਮਾਰ ਕੇ ਗਰਾਊਂਡ ਵਿੱਚੋਂ ਦਰਸ਼ਕ ਬਾਹਰ ਕੱਢੇ ਤੇ ਬੁਲੀ ਕਰਾ ਕੇ ਫੇਰ ਖੇਡ ਅਰੰਭ ਕਰਾਈ।

ਬੁਲੀ ਕਰਦਿਆਂ ਸਾਰ ਏ ਸੈਕਸ਼ਨ ਦੇ ਫ਼ਾਰਵਰਡਾਂ ਨੇ ਐਸਾ ਪਾਸ ਰਲਾਇਆ ਕਿ ਉਹ ਝੱਟਪੱਟ ਗੇਂਦ ਬੀ ਸੈਕਸ਼ਨ ਦੀ ਟੀਮ ਦੀ ਡੀ ਵਿੱਚ ਲੈ ਗਏ ਤੇ ਸੈਂਟਰ ਫ਼ਾਰਵਰਡ ਨੇ ਐਨੇ ਜ਼ੋਰ ਦੀ ਹਿੱਟ ਮਾਰੀ ਕਿ ਗੋਲ ਹੋ ਗਿਆ।

ਏ ਸੈਕਸ਼ਨ ਦੇ ਵਿਦਆਰਥੀ ਖ਼ੁਸ਼ੀ ਵਿਚ ਟੱਪਣ ਲੱਗ ਪਏ। ਅੰਦਰ ਜਾ ਕੇ ਖਿਡਾਰੀਆਂ ਨੂੰ ਸ਼ਾਬਾਸ ਦੇਣ ਲਗੇ। ਰੈਫ਼ਰੀ ਨੇ ਮਸੀਂ ਮਸੀਂ ਗਰਾਊਂਡ ਵਿੱਚੋਂ ਦਰਸ਼ਕ ਬਾਹਰ ਕੱਢ ਕੇ ਖੇਡ ਅਰੰਭ ਕਰਾਈ।

ਹੁਣ ਖੇਡ ਬਹੁਤ ਤੇਜ਼ ਹੋ ਗਈ, ਕਿਉਂਕਿ ਹੁਣ ਟੀਮਾਂ ਬਰਾਬਰ ਸਨ। ਦੋਹਾਂ ਨੇ ਇੱਕ ਇੱਕ ਗੋਲ ਕੀਤਾ ਸੀ। ਦੋਹਾਂ ਪਾਸਿਆਂ ਦੇ ਖਿਡਾਰੀ ਆਪਣੀ ਜਾਨ ਮਾਰ ਰਹੇ ਸਨ ਤੇ ਬਹੁਤ ਜ਼ੋਰ ਨਾਲ ਖੇਡ ਰਹੇ ਸਨ। ਦੋਹਾਂ

ਪਾਸਿਆਂ ਦੇ ਖਿਡਾਰੀ ਅਗਲੀ ਟੀਮ ਦੇ ਸਿਰ ਗੋਲ ਵੀ ਕਰਨਾ ਚਾਹੁੰਦੇ ਸਨ, ਪਰ ਸਾਵਧਾਨ ਵੀ ਸਨ ਕਿ ਕਿਤੇ ਅਗਲੀ ਟੀਮ ਗੋਲ ਨਾ ਕਰ ਜਾਵੇ, ਕਿਉਂਕਿ ਸਮਾਂ ਥੋੜ੍ਹਾ ਰਹਿ ਗਿਆ ਸੀ। ਥੋੜ੍ਹੇ ਸਮੇਂ ਵਿੱਚ ਕਿਸੇ ਦੇ ਸਿਰ ਗੋਲ ਹੋ ਗਿਆ ਤਾਂ ਉਤਾਰਨਾ ਕਠਨ ਸੀ।

ਜਿਸ ਰੈਫ਼ਰੀ ਨੇ ਖੇਡ ਅਰੰਭ ਕਰਾਈ ਸੀ, ਉਹ ਵਾਰ ਵਾਰ ਆਪਣੀ ਘੜੀ ਵੇਖ ਰਿਹਾ ਸੀ, ਜਿਵੇਂ ਸਮਾਂ ਹੋਣ ਵਾਲਾ ਹੋਵੇ।

ਬਾਹਰ ਦਰਸ਼ਕ ਉੱਚੀ ਉੱਚੀ ਰੌਲੀ ਪਾ ਰਹੇ ਸਨ 'ਸ਼ਾਬਾਸ਼, ਹੋਰ ਜ਼ੋਰ ਲਾਓ। ਬਸ ਤਿੰਨ ਮਿੰਟ ਰਹਿੰਦੇ ਹਨ। ਲਾ ਦਿਓ ਜ਼ੋਰ, ਦੂਜੇ ਹੰਭ ਗਏ ਹਨ। ਸ਼ਾਬਾਸ਼, ਲਾਓ ਜ਼ੋਰ। ੜਕੜੇ ਹੋ ਕੇ ਜ਼ੋਰ ਲਾਓ।'

ਏ ਸੈਕਸ਼ਨ ਦੇ ਤਿੰਨੇ ਫਾਰਵਰਡ ਆਪਣਾ ਪਾਸ ਮਿਲਾ ਕੇ ਦੂਜੀ ਡੀ ਵਿੱਚ ਗੇਂਦ ਲੈ ਜਾਂਦੇ ਪਰ ਅਗਲਾ ਫੁੱਲ ਬੈਕ ਉਨ੍ਹਾਂ ਦੀ ਪੇਸ਼ ਨਾ ਜਾਣ ਦਿੰਦਾ। ਇੱਕ ਵਾਰੀ ਗੋਲ ਹੋਣ ਲੱਗਾ ਸੀ, ਪਰ ਫੁੱਲ ਬੈਕ ਨੇ ਹੱਥ ਨਾਲ ਗੇਂਦ ਰੋਕ ਲਿਆ। ਰੈਫ਼ਰੀ ਨੇ ਕਾਰਨਰ ਦੇ ਦਿੱਤੀ। ਕਾਰਨਰ ਦਾ ਭਾਵ ਹੈ ਕਿ ਹੁਣ ਬੀ ਸੈਕਸ਼ਨ ਦੇ ਸਾਰੇ ਖਿਡਾਰੀ ਆਪਣੇ ਗੋਲ ਦੀ ਲਕੀਰ ਤੇ ਖੜੇ ਹੋਣਗੇ। ਗੋਲ ਵਿੱਚ ਕੇਵਲ ਤਿੰਨ ਖਿਡਾਰੀ ਹੀ ਖੜੇ ਹੋਣਗੇ। ਏ ਸੈਕਸ਼ਨ ਦਾ ਇੱਕ ਖਿਡਾਰੀ ਗੇਂਦ ਗੋਲ ਲਕੀਰ ਦੇ ਉੱਤੇ, ਉਸ ਥਾਂ ਤੇ ਰੱਖ ਕੇ ਜਿਹੜਾ ਥਾਂ ਡੀ ਦੇ ਅੰਦਰ ਹੋਵੇਗਾ, ਡੀ ਉੱਤੇ ਖੜੋਤੇ ਆਪਣੇ ਸਾਥੀ ਕੋਲ ਹਿੱਟ ਨਾਲ ਸੁੱਟੇਗਾ। ਉਹ ਭਾਵੇਂ ਆਪ ਰੋਕ ਕੇ ਹਿੱਟ ਮਾਰੇਗਾ ਜਾਂ ਇੱਕ ਖਿਡਾਰੀ ਰੋਕੇਗਾ ਤੇ ਉਸ ਦਾ ਹੋਰ ਸਾਥੀ ਗੇਂਦ ਨੂੰ ਹਿੱਟ ਮਾਰੇਗਾ । ਬੀ ਸੈਕਸ਼ਨ ਦੇ ਗੋਲ ਦੀ ਲਕੀਰ ਉੱਤੇ ਖੜੋਤੇ ਖਿਡਾਰੀ ਦੌੜ ਕੇ ਗੇਂਦ ਨੂੰ ਏ ਸੈਕਸ਼ਨ ਦੇ ਖਿਡਾਰੀ ਕੋਲ ਪੁੱਜਣ ਤੋਂ ਪਹਿਲਾਂ ਰੋਕਣ ਦਾ ਯਤਨ ਕਰਨਗੇ ।

ਏ ਸੈਕਸ਼ਨ ਦੇ ਖਿਡਾਰੀ ਨੇ ਕਾਰਨਰ ਲਾਈ। ਸੁਰਜੀਤ ਨੇ ਗੇਂਦ ਰੋਕੀ ਤੇ ਹਰਬੰਸ ਨੇ ਅੰਦਰ ਹਿੱਟ ਮਾਰੀ। ਗੋਲ ਕੀਪਰ ਨੇ ਗੇਂਦ ਨੂੰ ਰੋਕਣ ਦਾ ਯਤਨ ਕੀਤਾ,ਪਰ ਗੇਂਦ ਗੋਲ ਕੀਪਰ ਨੂੰ ਪਾਰ ਕਰ ਗਈ। ਰੈਫ਼ਰੀ ਨੇ ਸੀਟੀ ਵਜਾ ਦਿੱਤੀ। ਏ ਸੈਕਸ਼ਨ ਵਾਲੇ ਵਿਦਿਆਰਥੀ ਬਾਹਰ ਖੜੋਤੇ

ਟੱਪਣ ਲੱਗ ਪਏ। ਗਰਾਊਂਡ ਵਿੱਚ ਜਾ ਕੇ ਸ਼ਾਬਾਸ਼ ਦੇਣ ਲੱਗ ਪਏ। ਰੈਫ਼ਰੀ ਨੇ ਸੀਟੀ ਵਜਾ ਕੇ ਗਰਾਊਂਡ ਵਿੱਚੋਂ ਦਰਸ਼ਕ ਬਾਹਰ ਕੱਢੇ ।

ਰੈਫ਼ਰੀ ਨੇ ਬੁਲੀ ਕਰਾਕੇ ਖੇਡ ਫੇਰ ਅਰੰਭ ਕਰਾਈ। ਅਜੇ ਇੱਕ ਮਿੰਟ ਹੀ ਹੋਇਆ ਸੀ, ਰੈਫ਼ਰੀ ਨੇ ਲੰਮੀ ਸੀਟੀ ਵਜਾ ਦਿੱਤੀ, ਭਾਵ ਮੈਚ ਖੱਤਮ ਹੋ ਗਿਆ।

ਏ ਸੈਕਸ਼ਨ ਵਾਲੇ ਲੁੱਢੀਆਂ ਲਾਉਂਦੇ ਗਰਾਉਂਡ ਤੋਂ ਬਾਹਰ ਆ ਗਏ। ਜੇਤੂ ਖਿਡਾਰੀਆਂ ਨੂੰ ਸਾਥੀਆਂ ਨੇ ਮੋਢਿਆਂ ਉੱਤੇ ਚੁੱਕ ਲਿਆ।

ਹਾਰਨ ਵਾਲੀ ਟੀਮ ਨੇ ਜੇਤੂ ਟੀਮ ਦੇ ਕਪਤਾਨ ਨਾਲ ਹੱਥ ਮਿਲਾਇਆ ਤੇ ਵਧਾਈ ਦਿੱਤੀ।

ਦਰਸ਼ਕਾਂ ਵਿੱਚੋਂ ਇੱਕ ਅਧਿਆਪਕ ਨੇ ਇਹ ਵੇਖ ਕੇ ਹਾਰੀ ਟੀਮ ਦੇ ਕਪਤਾਨ ਨੂੰ ਸ਼ਾਬਾਸ਼ ਦਿੱਤੀ ਤੇ ਕਿਹਾ,' ਕਾਕਾ ! ਤੂੰ ਅਸਲੀ ਖਿਡਾਰੀ ਹੈਂ। ਅਸਲੀ ਖਿਡਾਰੀ ਉਹ ਹੁੰਦਾ ਹੈ, ਜਿਹੜਾ ਹਾਰ ਕੇ ਰੈਫ਼ਰੀ ਨੂੰ ਕੋਸਣ ਦੀ ਥਾਂ, ਜਿੱਤਣ ਵਾਲੇ ਨੂੰ ਦਿਲੋਂ ਵਧਾਈ ਦੇਣ ਦੀ ਸ਼ਕਤੀ ਰੱਖਦਾ ਹੈ। ਤੂੰ ਹਾਰਨਾ ਜਾਣਦਾ ਹੈਂ ਤੇ ਜਿਹੜਾ ਹਾਰਨਾ ਜਾਣਦਾ ਹੈ, ਉਹ ਕਿਸੇ ਦਿਨ ਜੀਵਨ ਵਿੱਚ ਬਹੁਤ ਵੱਡੀ ਜਿੱਤ ਪ੍ਰਾਪਤ ਕਰਨ ਦੇ ਸਮਰਥ ਹੋ ਜਾਂਦਾ ਹੈ।'

## ਅਭਿਆਸ

**1. ਲਿਖੋ**— ਅਸਲੀ ਖਿਡਾਰੀ ਉਹ ਹੁੰਦਾ ਹੈ,ਜਿਹੜਾ ਹਾਰ ਕੇ ਰੈਫ਼ਰੀ ਨੂੰ ਕੋਸਣ ਦੀ ਥਾਂ ਦਿਲੋਂ ਜਿੱਤਣ ਵਾਲੇ ਨੂੰ ਵਧਾਈ ਦੇਣ ਦੀ ਸ਼ਕਤੀ ਰਖਦਾ ਹੈ। ਤੂੰ ਹਾਰਨਾ ਜਾਣਦਾ ਹੈਂ ਜਿਹੜਾ ਹਾਰਨਾ ਜਾਣਦਾ ਹੈ, ਉਹ ਕਿਸੇ ਦਿਨ ਜੀਵਨ ਵਿੱਚ ਬਹੁਤ ਵੱਡੀ ਜਿੱਤ ਪ੍ਰਾਪਤ ਕਰਨ ਦੇ ਸਮਰੱਥ ਹੋ ਜਾਂਦਾ ਹੈ।

**2. ਦੱਸੋ**—(1) ਅੱਜ ਕਾਹਦਾ ਮੈਚ ਸੀ ?

(2) ਹਾਕੀ ਦਾ ਮੈਚ ਕਿਨ੍ਹਾਂ ਵਿੱਚਕਾਰ ਸੀ ?

(3) ਏ ਸੈਕਸ਼ਨ ਦੀ ਟੀਮ ਦੇ ਗਲ ਕਿਸ ਰੰਗ ਦੀਆਂ ਜਰਸੀਆਂ

ਸਨ ?

(4) ਬੀ ਸੈਕਸ਼ਨ ਦੀ ਟੀਮ ਦੇ ਸਿਰਾਂ ਉੱਤੇ ਕਿਸ ਰੰਗ ਦੇ ਪਟਕੇ ਸਨ ?

(5) ਰੈਫਰੀ ਨੇ ਹਾਕੀਆਂ ਕਿਵੇਂ ਪਰਖੀਆਂ ?

(6) ਟਾਸ ਕੀ ਹੁੰਦਾ ਹੈ ?

(7) ਪਹਿਲਾਂ ਕਿਸ ਨੇ ਟੈਲ ਮੰਗੀ ?

(8) ਹਾਕੀ ਵਿੱਚ ਕਿੰਨੇ ਰੈਫ਼ਰੀ ਹੁੰਦੇ ਹਨ ?

(9) ਹਾਕੀ ਦੀ ਖੇਡ ਕਿਵੇਂ ਅਰੰਭ ਹੁੰਦੀ ਹੈ ?

(10) ਪਹਿਲਾ ਗੋਲ ਕਿਸ ਨੇ ਕੀਤਾ ?

(11) ਕਿਹੜੀ ਟੀਮ ਜਿੱਤੀ ਸੀ ?

(12) ਕਾਰਨਰ ਕੀ ਹੁੰਦਾ ਹੈ ?

**3. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

ਖਿਡਾਰੀ—ਖਿਡਾਰੀਆਂ ਕਪਤਾਨ—ਕਪਤਾਨਾਂ

ਸਵਾਰੀ— ਟੀਮ—

ਜਰਸੀ— ਦਰਸ਼ਕ—

ਬਾਲਟੀ— ਲਕੀਰ—

**4. ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ:—**

(1) ਰੁਪਏ ਦਾ................ਪਾਸਾ ਉੱਪਰ ਸੀ। (ਸਿੱਧਾ, ਠੀਕ)

(2) ਇਸ ਜੁਗਤੀ ਨੂੰ............ਪਾਉਣਾ ਕਹਿੰਦੇ ਹਨ। (ਟਾਸ, ਟਾਸਾ)

(3) ਗੈਲਰੀ ਦੋਹਾਂ ਲੰਮੀਆਂ..................ਦੇ ਨਾਲ ਹੁੰਦੀ ਹੈ। (ਬਾਹੀ, ਬਾਹੀਆਂ)

(4) ਕਈ ਵਾਰੀ ਇੱਕ ਖਿਡਾਰੀ...............ਨਾਲ ਗੇਂਦ ਰੋਕਦਾ ਹੈ। (ਹੱਥ, ਹੱਥਾਂ)

(5) ਵਾਰ ਵਾਰ ਆਪਣੀ.............ਵੇਖ ਰਿਹਾ ਸੀ। (ਘੜਾ, ਘੜੀ)

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ:—** ਅਗਲਾ—ਪਿਛਲਾ ਸੱਜੇ—

ਜਿੱਤ— ਉੱਪਰ—

**6. ਕਰੋ**—ਕਿਸੇ ਵੇਖੇ ਹਾਕੀ ਦੇ ਮੈਚ ਸਬੰਧੀ ਦਸ ਵਾਕ ਲਿਖੋ।

# ਜਿਨ੍ਹਾਂ ਦੇ ਨੈਣਾਂ ਵਿੱਚ ਸਵੇਰ

ਅੱਜ ਆਵੋ ਰਲਕੇ ਸਭ ਬੱਚੇ,
ਮੂੰਹ ਦੇ ਮਿੱਠੇ, ਮਨ ਦੇ ਸੱਚੇ।
ਸਭ ਰਲ ਕੇ ਨਿੱਕੇ ਤੇ ਵੱਡੇ,
ਕੁਲ ਆਲਸ ਜਿਨ੍ਹਾਂ ਨੇ ਛੱਡੇ।
ਜਿਨ੍ਹਾਂ ਦੇ ਨੈਣਾਂ ਵਿਚ ਸਵੇਰੇ,
ਕੋਲ ਨੇ ਪਰਬਤ ਜੇਡੇ ਜੇਰੇ।
ਬੁੱਲ੍ਹਾਂ ਵਿਚ ਖਿੜੀਆਂ ਮੁਸਕਾਨਾਂ,
ਸਹਿਨਸ਼ੀਲਤਾ ਨਾਲ ਯਰਾਨਾ।
ਆਵੋ ਰਲਮਿਲ ਕੇ ਕੁਝ ਕਰੀਏ,
ਇਹ ਕੱਸ਼ਟਾਂ ਦਾ ਸਾਗਰ ਤਰੀਏ।
ਫੁੱਲਾਂ ਕੋਲੋਂ ਹੱਸਣਾ ਸਿੱਖੀਏ,
ਕੰਡਿਆਂ ਵਿਚ ਵੀ ਵੱਸਣਾ ਸਿੱਖੀਏ।
ਦਰਿਆਵਾਂ ਦੀ ਵੇਖ ਰਵਾਨੀ,
ਜੋਸ਼ 'ਚ ਆਵੇ ਸਾਡੀ ਜਵਾਨੀ।
ਅੰਗਿਆਰਾਂ ਤੇ ਚਲਣਾ ਸਿੱਖੀਏ,
ਦੀਵੇ ਵਾਂਗਰ ਜੇਲਣਾ ਸਿੱਖੀਏ।
ਅੰਨ੍ਹੇਰੀ ਤੋਂ ਮੰਗ ਰਫ਼ਤਾਰ,
ਹੂੰਝ ਦੇਈਏ ਰਾਹਾਂ ਤੋਂ ਖਾਰ।
ਥੱਲ ਨੂੰ ਪਹਿਨਾਈਏ ਹਰਿਆਵਲ,

ਬੰਜਰਾਂ ਵਿਚ ਉਗਾਈਏ ਚਾਵਲ।

ਅਮਨ ਦੀ ਖ਼ਾਤਰ ਜੰਗ ਵੀ ਲੜੀਏ,

ਅੰਨ੍ਹੇਰੇ 'ਚ ਸੂਰਜ ਬਣ ਚੜ੍ਹੀਏ।

ਜਿਨ੍ਹਾਂ ਨੇ ਹੁਣ ਆਲਸ ਨਾ ਛੱਡੇ,

ਉਹ ਸਾਡੇ ਦੁਸ਼ਮਨ ਹਨ ਵੱਡੇ।

ਦੂਰ ਕਰੋ ਵਹਿਮਾਂ ਦੇ ਅੰਨ੍ਹੇਰੇ,

ਚੜ੍ਹਦੇ ਰਹਿਣ ਇਹ ਲਾਲ ਸਵੇਰੇ।

ਚੰਨ ਤੋਂ ਵੀ ਅੱਗੇ ਲੰਘ ਜਾਈਏ,

ਧਰਤੀ ਦਾ ਅੰਗ ਅੰਗ ਰੁਸ਼ਨਾਈਏ।

ਸਾਡੇ ਉੱਚੇ ਸੁੱਚੇ ਦਾਈਏ,

ਅੱਗੇ ਅੱਗੇ ਵੱਧਦੇ ਜਾਈਏ।

(ਮਹਿੰਦਰ ਦੁਸਾਂਝ)

## ਅਭਿਆਸ

**1. ਲਿਖੋ**—ਚੰਨ ਤੋਂ ਵੀ ਅੱਗੇ ਲੰਘ ਜਾਈਏ।
ਧਰਤੀ ਦਾ ਅੰਗ ਅੰਗ ਰੁਸ਼ਨਾਈਏ।

**2. ਦੱਸੋ**—(1) ਬੱਚੇ ਮੂੰਹ ਦੇ ਕਿਹੋ ਜਿਹੇ ਹਨ ?
(2) ਬੱਚਿਆਂ ਦੇ ਜਿਗਰੇ ਕਿਹੋ ਜਿਹੇ ਹਨ ?
(3) ਬੱਚੇ ਅੰਨ੍ਹੇਰਾ ਕੀ ਬਣ ਕੇ ਦੂਰ ਕਰਨਾ ਚਾਹੁੰਦੇ ਹਨ ?
(4) ਬੱਚੇ ਕਿਸ ਤੋਂ ਅੱਗੇ ਲੰਘਣਾ ਚਾਹੁੰਦੇ ਹਨ ?
(5) ਬੱਚੇ ਬੰਜਰਾਂ ਨੂੰ ਕੀ ਬਖ਼ਸ਼ਣਾ ਚਾਹੁੰਦੇ ਹਨ ?

**3. ਤੁਕਾਂ ਪੂਰੀਆਂ ਕਰੋ:—**

(1) ਸਭ ਰਲ ਕੇ ਨਿੱਕੇ ਵੱਡੇ..................

(2) ਜਿਨ੍ਹਾਂ ਦੇ ਨੈਣਾਂ ਵਿਚ ਸਵੇਰੇ.......................

(3) ਆਵੋ ਰਲਮਿਲ ਕੇ ਕੁਝ ਕਰੀਏ..........................

(4) ਅੰਗਿਆਰਾਂ ਤੇ ਚਲਣਾ ਸਿੱਖੀਏ ........................

(5) ਥੱਲ ਨੂੰ ਪਹਿਨਾਈਏ ਹਰਿਆਵਲ........................

**4. ਖ਼ਾਲੀ ਥਾਂ ਭਰੋ:—**

(1) ਅੰਨ੍ਹੇਰੇ 'ਚੋ...............ਬਣ ਚੜ੍ਹੀਏ।

(2) ਬੁੱਲ੍ਹਾਂ ਵਿਚ................ਮੁਸਕਾਨਾਂ।

(3) ਫੁੱਲਾਂ ਕੋਲੋਂ ................ਸਿੱਖੀਏ।

(4) ਸਾਡੇ ਉੱਚੇ..............ਦਾਈਏ।

(5) ਜਿਨ੍ਹਾਂ ਨੇ ਹੁਣ.................ਨਾ ਛੱਡੇ।

**5. ਸਬਦਾਂ ਨੂੰ ਵਾਕਾਂ ਵਿੱਚ ਵਰਤੋ** :—ਆਲਸ, ਸਹਿਨਸ਼ੀਲਤਾ, ਸਾਗਰ, ਕਸ਼ਟਾਂ, ਖਾਰ, ਹਰਿਆਵਲ, ਵਹਿਮ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :—**

ਨੈਣ—ਨੈਣਾਂ — ਮੁਸਕਾਨ—

ਅੰਗਿਆਰ— — ਰਾਹ—

ਵਹਿਮ— — ਦੁਸ਼ਮਣ—

ਕਸ਼ਟ—

**7. ਦਿੱਤੇ ਸ਼ਬਦ ਦੇ ਨਾਲ ਲਿਖੇ ਵਾਕ ਵਿੱਚੋਂ ਇਸ ਸ਼ਬਦ ਦੇ ਅਰਥਾਂ ਨਾਲ ਰਲਦੇ ਅਰਥ ਵਾਲੇ ਸ਼ਬਦ ਤੇ '√' ਨਿਸ਼ਾਨ ਲਾਓ :—**

(1) **ਆਲਸ**—ਜਿਨ੍ਹਾਂ ਨੇ ਹੁਣ ਸੁੱਸਤੀ ਨਾ ਛੱਡੀ।

(2) **ਮੁਸਕਾਨਾਂ**—ਬੁੱਲ੍ਹਾਂ ਵਿੱਚ ਖਿੜੇ ਹਾਸੇ।

(3) **ਕਸ਼ਟਾਂ**—ਇਹ ਦੁੱਖਾਂ ਦਾ ਸਾਗਰ ਤਰੀਏ।

(4) **ਸਾਗਰ**—ਇਹ ਕਸ਼ਟਾਂ ਦਾ ਸਮੁੰਦਰ ਤਰੀਏ।

(5) **ਵਸਣਾ**—ਕੰਡਿਆਂ ਵਿੱਚ ਵੀ ਰਹਿਣਾ ਸਿੱਖੀਏ।

(6) **ਦੁਸ਼ਮਣ**—ਉਹ ਸਾਡੇ ਵੈਰੀ ਹਨ ਵੱਡੇ।

(7) **ਰੁਸ਼ਨਾਈਏ**—ਧਰਤੀ ਦਾ ਅੰਗ ਅੰਗ ਚਮਕਾਈਏ।

**8. ਕਰੋ**—(1) ਸਾਰੀ ਕਵਿਤਾ ਜ਼ਬਾਨੀ ਯਾਦ ਕਰੋ।

(2) ਪਹਿਲੇ ਦੋ ਬੰਦਾਂ ਦੇ ਅਰਥ ਆਪਣੇ ਸ਼ਬਦਾਂ ਵਿੱਚ ਲਿਖੋ।



**ਪਾਠ ਚੌਧਵਾਂ**





ਬਾਲਕ ਤਾਰੂ ਬਹੁਤ ਹੋਣਹਾਰ ਸੀ। ਉਹ ਹਰ ਵੇਲੇ ਸਦਾ ਖਿੜਿਆ ਰਹਿੰਦਾ ਤੇ ਸਾਰਿਆਂ ਸਾਥੀਆਂ ਨੂੰ ਖ਼ੁਸ਼ ਰੱਖਦਾ ਸੀ। ਇੱਕ ਦਿਨ ਤਿੰਨ ਚਾਰ ਬੱਚੇ ਖੇਡ ਰਹੇ ਸਨ। ਖੇਡਦੇ ਖੇਡਦੇ ਬੱਚੇ ਲੜ ਪਏ। ਦੂਜੇ ਪਾਸਿਉਂ ਤਾਰੂ ਆ ਰਿਹਾ ਸੀ, ਉਹ ਦੌੜਿਆ ਹੋਇਆ ਆਇਆ। ਲੜਨ ਵਾਲਿਆਂ ਦੇ ਵਿਚਕਾਰ ਖੜਾ ਹੋ ਗਿਆ ਤੇ ਬੜੇ ਪਿਆਰ ਨਾਲ ਕਹਿਣ ਲੱਗਾ, 'ਸਾਥੀਓ, ਲੜਦੇ ਕਿਉਂ ਹੋ ? ਕੀ ਗੱਲ ਹੋਈ ?' ਉਹ ਗੁੱਲੀ ਡੰਡਾ ਖੇਡ ਤੋਂ ਲੜੇ ਸਨ। ਤਾਰੂ ਨੇ ਸਾਰੀ ਵਿਥਿਆ ਸੁਣੀ ਤੇ ਸਮਝਾਇਆ, 'ਸਾਥੀਓ ! ਸਦਾ ਜਿੱਤਨ ਲਈ ਨਹੀਂ ਖੇਡੀਦਾ। ਤੱਕੜੇ ਕੋਲੋਂ ਹਾਰ ਕੇ ਉਸ ਨੂੰ ਗਾਲ੍ਹਾਂ ਨਹੀਂ ਕੱਢੀਦੀਆਂ, ਰੋਂਦ ਨਹੀਂ ਮਾਰੀਦਾ, ਸਗੋਂ ਉਸ ਨੂੰ

ਵਧਾਈ ਦੇਈਦੀ ਏ, ਬਈ ਤੂੰ ਇਸ ਜਿੱਤ ਦਾ ਹੱਕਦਾਰ ਸੀ। ਮੇਰੇ ਆਪਣੇ ਵਿਚਾਰ ਅਨੁਸਾਰ ਜਿਹੜਾ ਹਾਰ ਕੇ ਜਿੱਤਣ ਵਾਲੇ ਨੂੰ ਆਪਣੇ ਸੱਚੇ ਦਿਲੋਂ ਵਧਾਈ ਦੇ ਸਕਦਾ ਹੈ ਤੇ ਆਪਣੀ ਹਾਰ ਮੰਨਦਾ ਹੈ, ਉਹ ਅਸਲੀ ਜੇਤੂ ਹੈ।' ਇਉਂ ਤਾਰੂ ਨੇ ਆਪਣੇ ਸਾਥੀਆਂ ਨੂੰ ਲੜਨੋਂ ਹਟਾ ਦਿੱਤਾ।

ਇੱਕ ਦਿਨ ਤਾਰੂ ਆਪਣੇ ਸਾਥੀਆਂ ਨਾਲ ਪਸ਼ੂ ਚਾਰ ਰਿਹਾ ਸੀ। ਦੁਪਹਿਰ ਨੂੰ ਸਾਰੇ ਜਣੇ ਆਪਣੀ ਆਪਣੀ ਰੋਟੀ ਖਾਣ ਬੈਠ ਗਏ। ਜਦ ਸਤਬੀਰ ਰੁੱਖ ਨਾਲ ਬੰਨ੍ਹੀ ਹੋਈ ਆਪਣੀ ਰੋਟੀ ਲਾਹੁਣ ਲੱਗਾ ਤਾਂ ਉਸ ਨੂੰ ਪਤਾ ਲੱਗਾ ਕਿ ਉਸ ਦੀ ਰੋਟੀ ਤਾਂ ਕੋਈ ਜਾਨਵਰ ਖਾ ਗਿਆ ਹੈ। ਉਹ ਉਦਾਸ ਹੋ ਗਿਆ। ਤਾਰੂ ਆਪਣੀ ਰੋਟੀ ਲੈ ਕੇ ਉਸ ਕੋਲ ਗਿਆ। 'ਸਤਬੀਰ,ਉਦਾਸ ਕਿਉਂ ਹੁੰਦਾ ਏਂ। ਆਪਾਂ ਰਲ ਕੇ ਖਾ ਲੈਂਦੇ ਹਾਂ।' ਇਉਂ ਆਪਣੀ ਅੱਧੀ ਰੋਟੀ ਸਤਬੀਰ ਨੂੰ ਦੇ ਦਿੱਤੀ। ਉਹ ਖ਼ੁਸ਼ ਹੋ ਗਿਆ । ਤਾਰੂ ਸਦਾ ਸੱਚ ਬੋਲਣਾ ਆਪਣਾ ਧਰਮ ਸਮਝਦਾ ਸੀ। ਇੱਕ ਦਿਨ ਉਹ ਆਪਣੇ ਸਾਥੀਆਂ ਨਾਲ ਪਸ਼ੂ ਚਾਰ ਰਿਹਾ ਸੀ। ਤਾਰੂ ਦੀ ਮੱਝ ਖੇਤ ਵੱਲ ਤੁਰ ਪਈ। ਤਾਰੂ ਆਪਣੇ ਸਾਥੀ ਨੂੰ 'ਮੇਰੀ ਮੱਝ ਮੋੜਿਓ, ਮੈਂ ਪਾਣੀ ਪੀ ਆਵਾਂ' ਕਹਿ ਕੇ ਪਾਣੀ ਪੀਣ ਚਲਾ ਗਿਆ। ਤਾਰੂ ਦੀ ਮੱਝ ਨੇ ਖੇਤ ਕਿੰਨਾ ਸਾਰਾ ਉਜਾੜ ਸੁੱਟਿਆ, ਭਾਵੇਂ ਸਤਬੀਰ ਉਸ ਨੂੰ ਮੋੜਦਾ ਰਹਿ ਗਿਆ। ਜਦ ਮੱਝ ਨੂੰ ਸਤਬੀਰ ਕੱਢ ਕੇ ਲੈ ਆਇਆ ਤੇ ਉਹ ਬਾਕੀ ਮੱਝਾਂ ਵਿੱਚ ਰਲ ਗਈ, ਉਸੇ ਵੇਲੇ ਖੇਤ ਵਾਲਾ ਆ ਗਿਆ। ਉਸ ਨੇ ਮੁੰਡਿਆਂ ਨੂੰ ਪੁੱਛਿਆ, 'ਓਏ ਮੇਰਾ ਖੇਤ ਕਿਨੇ ਉਜਾੜਿਆ ਏ?' ਸਾਰਿਆਂ ਬੜੇ ਦਾਈਏ ਨਾਲ ਕਿਹਾ ਕਿ ਉਨ੍ਹਾਂ ਨੂੰ ਨਹੀਂ ਪਤਾ। ਉਨ੍ਹਾਂ ਦੀਆਂ ਮੱਝਾਂ ਨੇ ਖੇਤ ਨਹੀਂ ਉਜਾੜਿਆ । ਤਾਰੂ ਪਾਣੀ ਪੀ ਕੇ ਵਾਪਸ ਆ ਰਿਹਾ ਸੀ। ਉਸ ਨੇ ਇਹ ਗੱਲ ਸੁਣ ਲਈ। ਉਹ ਝੱਟਪੱਟ ਖੇਤ ਵਾਲੇ ਦੇ ਲਾਗੇ ਹੋ ਕੇ ਬੜੀ ਨਿਮਰਤਾ ਨਾਲ ਕਹਿਣ ਲੱਗਾ, 'ਤੁਹਾਡਾ ਖੇਤ ਮੇਰੀ ਮੱਝ ਨੇ ਉਜਾੜਿਆ ਹੈ। ਐਤਕੀ ਮੈਨੂੰ ਖਿਮਾ ਕਰ ਦਿਓ।' ਉਸ ਦੇ ਸਾਥੀਆਂ ਨੇ ਬਥੇਰਾ ਰੋਕਿਆ ਤੇ ਕਿਹਾ, 'ਤਾਰੂ ਤੈਨੂੰ ਭੁਲੇਖਾ ਲੱਗਦਾ ਏ। ਤੇਰੀ ਮੱਝ ਨੇ ਖੇਤ ਨਹੀਂ ਉਜਾੜਿਆ, ਪਰ ਉਹ ਨਾ ਮੰਨਿਆ ਕਿਉਂਕਿ ਉਹ ਝੂਠ ਨਹੀਂ ਸੀ ਬੋਲਣਾ ਚਾਹੁੰਦਾ। ਆਪਣਾ ਦੋਸ਼ ਨਹੀਂ ਸੀ ਲੁਕਾਉਣਾ ਚਾਹੁੰਦਾ । ਖੇਤ ਵਾਲਾ ਬਹੁਤ ਖ਼ੁਸ਼

ਹੋਇਆ। ਉਸ ਨੇ ਤਾਰੂ ਨੂੰ ਗਲ ਨਾਲ ਲਾ ਲਿਆ ਤੇ ਕਿਹਾ, 'ਕਾਕਾ ! ਤੂੰ ਧੰਨ ਏਂ, ਤੇਰੇ ਵਰਗੇ ਬੱਚੇ ਹੀ ਦੇਸ਼ ਦਾ ਗਹਿਣਾ ਹੁੰਦੇ ਨੇ। ਤੂੰ ਜ਼ਰੂਰ ਕਿਸੇ ਦਿਨ ਮਹਾਨ ਆਦਮੀ ਬਣੇਂਗਾ।' ਤਾਰੂ ਨੇ ਨੀਂਵੀਂ ਪਾ ਕੇ ਸਤਿਕਾਰ ਕੀਤਾ ।

ਮੁਸਲਮਾਨ ਸਿਪਾਹੀਆਂ ਨੇ ਹਿੰਦੂ ਕੁੜੀ ਮੱਲੋਮੱਲੀ ਚੁੱਕ ਲਈ। ਮੁਸਲਮਾਨਾਂ ਨੂੰ ਵੇਖ ਕੇ ਸਾਰੇ ਪਿੰਡ ਦੇ ਲੋਕ ਡਰਦੇ ਲੁੱਕ ਗਏ। ਪਿਛਿਉਂ ਸਿੰਘ ਆ ਗਏ। ਉਨ੍ਹਾਂ ਨੇ ਹਿੰਦੂ ਕੁੜੀ ਨੂੰ ਬਚਾ ਲਿਆ। ਮੁਸਲਮਾਨ ਦੌੜ ਗਏ।

ਤਾਰੂ ਨਾ ਤੇ ਬਾਕੀ ਲੋਕਾਂ ਵਾਂਗ ਲੁਕਿਆ ਸੀ ਤੇ ਨਾ ਹੀ ਦਲੇਰ ਸਿੰਘਾਂ ਵਾਂਗ ਕੁੜੀ ਨੂੰ ਛੁਡਾਉਣ ਲਈ ਅਪੜਿਆ ਸੀ। ਬਸ ਖੇਤ ਵਿੱਚ ਖੜੋਤਾ ਵੇਖਦਾ ਰਿਹਾ ਸੀ। ਸਿੰਘ ਕੁੜੀ ਲੈ ਕੇ ਤਾਰੂ ਦੇ ਕੋਲ ਆਏ ਤੇ ਕੜਕੇ, 'ਉਏ ਤੂੰ ਜੁਆਨ ਕਾਹਦਾ ਹੋਇਆ, ਐਡਾ ਨਰੋਆ ਜੁੱਸਾ ਏ ਤੇ ਤੂੰ ਦੂਰ ਖੜੋਤਾ ਜ਼ੁਲਮ ਦਾ ਤਮਾਸ਼ਾ ਵੇਖਦਾ ਰਿਹਾ। ਤੁਹਾਡੇ ਪਿੰਡ ਦੀ ਕੁੜੀ ਫੜੀ ਜਾਵੇ ਤੇ ਤੂੰ ਖੇਤ ਵਿੱਚ ਖੜੋਤਾ ਰਹੇਂ। ਜੇ ਤੇਰੇ ਡੋਲੇ ਨਾ ਫਰਕਣ, ਜੇ ਤੇਰੀ ਜੁਆਨੀ ਵੰਗਾਰ ਸਵੀਕਾਰ ਨਾ ਕਰੇ, ਫੇਰ ਇਹ ਜੁਆਨੀ ਕਿਸ ਅਰਥ ?'

ਇਉਂ ਉਸ ਨੂੰ ਵੰਗਾਰ ਕੇ ਸਿੰਘਾਂ ਨੇ ਮੁੜ ਕਿਹਾ, 'ਇਸ ਲੜਕੀ ਨੂੰ ਘਰ ਪਹੁੰਚਾ ਕੇ ਆ। ਵੇਖੀਂ ਡਰ ਕੇ ਰਾਹ ਵਿੱਚ ਨਾ ਛੱਡ ਆਈਂ ਐਵੇਂ !' 'ਨਹੀਂ ਜੀ, ਘਰ ਛੱਡ ਕੇ ਆਵਾਂਗਾ ਭਾਵੇਂ ਮੇਰਾ ਸਿਰ ਲਾਹ ਦੇਵੇ ਕੋਈ' ਤਾਰੂ ਨੇ ਦਲੇਰੀ ਨਾਲ ਕਿਹਾ।

ਸਿੰਘ ਚਲੇ ਗਏ ਤੇ ਤਾਰੂ ਆਪਣਾ ਸੁਹਾਗਾ ਛੱਡ ਕੇ ਕੁੜੀ ਨੂੰ ਨਾਲ ਲੈ ਕੇ ਤੁਰ ਪਿਆ ਤੇ ਸਿੰਘਾਂ ਦੀਆਂ ਕਹੀਆਂ ਗੱਲਾਂ ਨੂੰ ਹਾੜਦਾ ਗਿਆ। ਉਸ ਦੇ ਅੰਦਰ ਸਿੱਖੀ ਲਈ ਪ੍ਰੇਮ ਜਾਗ ਪਿਆ ਤੇ ਉਸ ਦਾ ਅੰਗ ਅੰਗ ਜ਼ੁਲਮ ਵਿਰੁੱਧ ਲੜਨ ਲਈ ਫਰਕਣ ਲੱਗ ਪਿਆ। ਦੂਜੇ ਦਿਨ ਉਹੋ ਸਿੰਘ ਫੇਰ ਉੱਥੋਂ ਦੀ ਲੰਘੇ। ਤਾਰੂ ਆਪਣੇ ਖੇਤ ਦੀਆਂ ਆਡਾਂ ਠੀਕ ਕਰ ਰਿਹਾ ਸੀ। ਸਿੰਘਾਂ ਨੇ ਉਸ ਨੂੰ ਅਵਾਜ਼ ਦਿੱਤੀ ਤੇ ਕੁੜੀ ਬਾਬਤ ਪੁੱਛਿਆ । ਤਾਰੂ ਨੇ ਕਿਹਾ, 'ਜੀ ਮੈਂ ਉਸ ਭੈਣ ਨੂੰ ਉਸ ਦੇ ਆਪਣੇ ਘਰ ਪਹੁੰਚਾ

ਆਇਆ ਸਾਂ ਤੇ ਨਾਲ ਹੀ ਸਾਰੀ ਵਿਆਖਿਆ ਵੀ ਦੱਸ ਆਇਆ ਸਾਂ।'

'ਸ਼ਾਬਾਸ਼' ਕਹਿ ਕੇ ਜਦ ਸਿੰਘ ਉੱਥੋਂ ਤੁਰਨ ਲੱਗੇ ਤਾਂ ਤਾਰੂ ਨੇ ਬੇਨਤੀ ਕੀਤੀ, 'ਜੀ ਮੈਨੂੰ ਵੀ ਤੁਸੀਂ ਆਪਣੇ ਨਾਲ ਰਲਾ ਲਓ।'

'ਔਖਾ ਕੰਮ ਏ। ਸਿਰ ਤਲੀ ਤੇ ਰੱਖਣਾ ਪੈਂਦਾ ਏ।' ਇੱਕ ਸਿੰਘ ਨੇ ਕਿਹਾ।

'ਕੋਈ ਗੱਲ ਨਹੀਂ। ਮੈਂ ਸਿਰ ਤਲੀ ਤੇ ਰੱਖਣ ਦਾ ਯਤਨ ਕਰਾਂਗਾ।'

'ਅੱਛਾ ਫੇਰ, ਕੱਲ ਤੂੰ ਆ ਜਾਵੀਂ।' ਇੱਕ ਸਿੰਘ ਨੇ ਕਹਿ ਕੇ ਉਸ ਨੂੰ ਹੌਲੀ ਜੇਹੀ ਸਿੰਘਾਂ ਦੇ ਡੇਰੇ ਦਾ ਪਤਾ ਦੇ ਦਿੱਤਾ।

ਇਹ ਕਹਿ ਕੇ ਸਿੰਘ ਚਲੇ ਗਏ। ਤਾਰੂ ਆਪਣੇ ਆਪ ਨੂੰ ਸਿੰਘ ਸੱਜਣ ਲਈ ਤਿਆਰ ਕਰਨ ਲੱਗਾ 'ਮੈਂ ਸਿੰਘ ਸੱਜਾਂਗਾ। ਮੈਂ ਜ਼ੁਲਮ ਨਾਲ ਟੱਕਰ ਲਵਾਂਗਾ। ਮੈਂ ਆਪਣੀਆਂ ਧੀਆਂ ਭੈਣਾਂ ਦੀ ਰਾਖੀ ਕਰਾਂਗਾ।'

ਅਗਲੇ ਦਿਨ ਸਵੇਰੇ ਹੀ ਤਾਰੂ ਧੋਤੇ ਕਪੜੇ ਪਾ ਕੇ ਤਿਆਰ ਹੋ ਗਿਆ। ਮਾਂ ਨੇ ਤਿਆਰ ਤਾਰੂ ਨੂੰ ਵੇਖ ਕੇ ਕਿਹਾ, 'ਵੇ ਕਿਧਰ ਜਾਣ ਲਈ ਤਿਆਰ ਹੋ ਗਿਆ ਏਂ। ਖੂਹ ਤੇ ਨਹੀਂ ਜਾਣਾ ? ਅੱਜ ਕਿਹੜਾ ਮੇਲਾ ਏ ?'

'ਮਾਂ! ਮੈਂ ਮੇਲੇ ਨਹੀਂ ਜਾ ਰਿਹਾ।'

'ਤੇ ਫੇਰ ਕੀ ਨਾਨਕੀਂ ਜਾ ਰਿਹਾ ਹੈਂ ?'

'ਨਹੀਂ, ਮੈਂ ਤਾਂ ਸਿੰਘ ਸੱਜਣ ਜਾ ਰਿਹਾ ਹਾਂ।'

ਸਿੰਘ ਸ਼ਬਦ ਸੁਣ ਕੇ ਮਾਂ ਤੜਫੀ, 'ਵੇ ਕਿਉਂ ਬਲਦੀ ਦੇ ਬੁੱਥੇ ਜਾ ਰਿਹਾ ਏਂ। ਕੀ ਤੈਨੂੰ ਭਲ ਨਹੀਂ ਪੱਚਦੀ ? ਜ਼ਰੂਰ ਸਿਰ ਲੁਹਾਉਣ ਨੂੰ ਜੀ ਕਰਦਾ ਏ ?'

'ਮਾਂ ਸਿਰ ਦੇ ਕੇ ਹੀ ਸਿਰ ਦੀ ਸਰਦਾਰੀ ਬਚੇਗੀ, ਧੀਆਂ ਭੈਣਾਂ ਦੀ ਇੱਜ਼ਤ ਬਚੇਗੀ।'

'ਆਪੇ ਬਚਦੀ ਰਹੂ ਇੱਜ਼ਤ। ਤੂੰ ਅਰਾਮ ਨਾਲ ਬੈਠ। ਕੋਈ ਨਹੀਂ ਬਣਨਾ ਸਿੰਘ। ਪਤੈ ਤੈਨੂੰ ਕਿੱਦਾਂ ਪਾਲਿਆ ਏ ? ਮੈਂ ਤੈਨੂੰ ਮਰਵਾਉਣ

ਲਈ ਨਹੀਂ ਪਾਲਿਆ ?'

ਅਜੇ ਮਾਂ ਇਉਂ ਸਮਝਾ ਹੀ ਰਹੀ ਸੀ ਕਿ ਉੱਤੋਂ ਉਸ ਦਾ ਪਿਤਾ ਆ ਗਿਆ। ਉਹ ਵੀ ਬਹੁਤ ਗੁੱਸੇ ਵਿੱਚ ਬੋਲਿਆ, 'ਮੂਰਖਾ ਕਿਧਰ ਤੁਰ ਪਿਆ ਏਂ, ਪਤਾ ਸਿੰਘਾਂ ਦੇ ਸਿਰਾਂ ਦੇ ਮੁੱਲ ਪੈਂਦੇ ਨੇ। ਝੱਟ ਮੂਲੀ ਵਾਂਗ ਸਿਰ ਲਾਹ ਦੇਣਗੇ।'

'ਕੋਈ ਗੱਲ ਨਹੀਂ ਬਾਪੂ। ਨਾਲੇ ਸਿਰ ਲਾਹੁਣਾ ਸੌਖਾ ਨਹੀਂ।'

'ਮੁੜ ਅੰਦਰ ਚਲ, ਕੱਪੜੇ ਲਾਹ ਕੇ ਖੇਤ ਨੂੰ ਤੁਰ, ਨਹੀਂ ਤਾਂ ਹੱਡ ਭੰਨ ਸੁਟਾਗਾਂ' ਉਸ ਨੂੰ ਬਾਹੋਂ ਫੜ ਕੇ ਘਸੀਟਣ ਲਗਾ।

ਐਨੇ ਨੂੰ ਉਸ ਦੇ ਸਾਥੀ ਵੀ ਤਿਆਰ ਹੋ ਕੇ ਉਸ ਦੇ ਨਾਲ ਜਾਣ ਲਈ ਆ ਗਏ ਤੇ ਦੂਰੋਂ ਹੀ ਬੋਲੇ 'ਝੱਟਪੱਟ ਆ ਤਾਰੂ'।

ਮੁੰਡਿਆਂ ਨੂੰ ਵੇਖ ਕੇ ਤਾਰੂ ਆਪਣੀ ਬਾਂਹ ਛੁਡਾਉਂਦਾ ਹੋਇਆ ਬੋਲਿਆ,'ਬਾਪੂ ਜੋ ਮਰਜ਼ੀ ਕਰ। ਹੁਣ ਤਾਂ ਮੈਂ ਨਹੀਂ ਮੁੜਨਾ। ਮੈਂ ਸਿੰਘ ਜ਼ਰੂਰ ਸੱਜਣਾ ਏਂ। ਬਾਪੂ ਮੇਰੇ ਹੱਡ ਭੰਨਣ ਲਈ ਤਾਂ ਡੰਡਾ ਹੈ, ਪਰ ਜਿਹੜੇ ਪਿੰਡ ਦੀ ਕੁੜੀ ਚੁੱਕਣ ਆ ਪਏ ਸਨ, ਉਨ੍ਹਾਂ ਲਈ ਤੇਰੇ ਕੋਲ ਕੁਝ ਨਹੀਂ। ਇਹ ਡੰਡਾ ਉਨ੍ਹਾਂ ਨੂੰ ਕਿਉਂ ਨਹੀਂ ਮਾਰਿਆ ਬਾਪੂ.....ਇਹ ਡੰਡਾ ਉਨ੍ਹਾਂ ਦੇ ਮਾਰ ਬਾਪੂ ਪਹਿਲਾਂ।' ਇਹ ਕਹਿੰਦਾ ਤੇ ਆਪਣੀ ਬਾਂਹ ਛੁਡਾ ਕੇ ਦੌੜ ਗਿਆ। ਮਾਂ ਸਿਆਪਾ ਕਰਦੀ ਰਹਿ ਗਈ ਤੇ ਬਾਪੂ ਗਾਲ੍ਹਾਂ ਕੱਢਦਾ ਰਹਿ ਗਿਆ।

ਤਾਰੂ ਆਪਣੇ ਬਚਪਨ ਦੇ ਸਾਥੀਆਂ ਨਾਲ ਜਿਨ੍ਹਾਂ ਨਾਲ ਰਲ ਕੇ ਪਸ਼ੂ ਚਾਰਿਆ ਕਰਦਾ ਸੀ, ਸਿੰਘਾਂ ਦੇ ਡੇਰੇ ਚਲਾ ਗਿਆ। ਸਾਰਿਆਂ ਨੇ ਰਲ ਕੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਜਾਵੇ।

ਸਿੰਘ ਜਥੇਦਾਰ ਨੇ ਕਿਹਾ,' ਜੁਆਨੋਂ ! ਸਿੰਘ ਸੱਜਣਾ ਬੜਾ ਕੱਠਨ ਏ। ਸੀਸ ਤਲੀ ਤੇ ਰੱਖਣਾ ਪੈਂਦਾ ਏ।'

ਸਾਰਿਆਂ ਨੇ ਰਲ ਕੇ ਕਿਹਾ,' ਅਸੀਂ ਤਿਆਰ ਹਾਂ ਸੀਸ ਤਲੀ ਤੇ ਰੱਖਣ ਲਈ'। ਉਹ ਫੇਰ ਬੋਲਿਆ, 'ਤਲਵਾਰ ਦੀ ਧਾਰ ਤੇ ਤੁਰਨਾ ਪੈਂਦਾ ਏ।'

'ਅਸੀਂ ਤਿਆਰ ਹਾਂ' ਫੇਰ ਸਾਰਿਆਂ ਨੇ ਉੱਤਰ ਦਿੱਤਾ। ਇਉਂ ਸਿੰਘ ਨੇ ਉਨ੍ਹਾਂ ਨੌਜੁਆਨਾਂ ਨੂੰ ਚੰਗੀ ਤਰ੍ਹਾਂ ਪਰਖਿਆ। ਉਨ੍ਹਾਂ ਨੂੰ ਹਰ ਪੱਖ ਤੋਂ ਟੋਹਿਆ ਤੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਦਿੱਤਾ ਗਿਆ। ਤਾਰੂ ਹੁਣ ਤਾਰੂ ਸਿੰਘ ਬਣ ਗਿਆ। ਬਾਕੀ ਸਾਥੀ ਤਾਂ ਉਥੇ ਡੇਰੇ ਤੇ ਰਹਿ ਗਏ, ਪਰ ਤਾਰੂ ਸਿੰਘ ਆਪਣੇ ਪਿੰਡ ਆ ਗਿਆ ਕਿਉਂਕਿ ਉਸ ਦੇ ਜ਼ਿੰਮੇ ਰਾਸ਼ਨ ਪਹੁੰਚਾਉਣ ਦੀ ਸੇਵਾ ਲਾ ਦਿੱਤੀ ਗਈ ਸੀ। ਉਸ ਦਾ ਕਾਰਨ ਇਹ ਸੀ ਕਿ ਉਹ ਸਿੰਘ ਤਾਰੂ ਸਿੰਘ ਬਾਬਤ ਸੁਣ ਚੁੱਕੇ ਸਨ ਕਿ ਉਸ ਵਿੱਚ ਸੇਵਾ ਭਾਵ ਬਹੁਤ ਹੈ । ਉਹ ਅਣਥੱਕ ਸੇਵਾਦਾਰ ਕਿਰਤੀ ਹੈ। ਉਹ ਕਿਸੇ ਦੇ ਕੰਮ ਆਉਣਾ ਆਪਣਾ ਮੁੱਖ ਮਨੋਰਥ ਸਮਝਦਾ ਹੈ।

ਤਾਰੂ ਸਿੰਘ ਆਗਿਆ ਅਨੁਸਾਰ ਪਿੰਡ ਆ ਗਿਆ ਤੇ ਆਪਣੀ ਮਾਂ ਨੂੰ ਮਿਲਿਆ। ਮਾਂ ਤਾਰੂ ਨੂੰ ਤਾਰੂ ਸਿੰਘ ਦੇ ਰੂਪ ਵਿੱਚ ਵੇਖ ਕੇ ਬਹੁਤ ਖ਼ੁਸ਼ ਹੋਈ, ਪਰ ਨਾਲ ਹੀ ਡਰ ਕੇ ਕਹਿਣ ਲਗੀ,'ਕਾਕਾ ! ਤੂੰ ਸਿੰਘ ਤਾਂ ਸਜ ਆਇਆ, ਪਰ ਲੁੱਕ ਕੇ ਰਹੀਂ। ਬਸ ਹਵੇਲੀ ਵਿੱਚ ਹੀ ਰਿਹਾ ਕਰੀਂ। ਮੈਂ ਉੱਥੇ ਹੀ ਤੈਨੂੰ ਰੋਟੀ ਪਹੁੰਚਾ ਦਿਆ ਕਰਾਂਗੀ। ਇੱਥੇ ਦੇ ਲੋਕ ਬੁਰੇ ਨੇ। ਮਹੰਤ ਤੇ ਨੰਬਰਦਾਰ, ਸਿੰਘਾਂ ਦੀਆਂ ਸੂਹਾਂ ਦਿੰਦੇ ਨੇ। ਮਾਂ ! ਲੁਕ ਕੇ ਤਾਂ ਹੁਣ ਰਹਿ ਨਹੀਂ ਹੋਣਾ। ਸਿੰਘ ਵੀ ਕ਼ਦੀ ਲੁੱਕ ਸਕਦਾ ਏ ?'

ਇਉਂ ਤਾਰੂ ਸਿੰਘ ਆਪਣੀ ਹਵੇਲੀ ਵਿੱਚ ਹੀ ਰਹਿਣ ਲੱਗ ਪਿਆ। ਉਹ ਦਿਨੇ ਪ੍ਰਸ਼ਾਦੇ ਪਿੰਡ ਤੋਂ ਇਕੱਠੇ ਕਰ ਲੈਂਦਾ ਤੇ ਰਾਤ ਨੂੰ ਡੇਰੇ ਪਹੁੰਚਾ ਆਉਂਦਾ। ਉਹ ਗੱਠੜੀ ਵਿੱਚ ਪ੍ਰਸ਼ਾਦੇ ਬੰਨ੍ਹ ਕੇ ਆਪਣਾ ਭੇਸ ਫ਼ਕੀਰ ਵਾਲਾ ਬਣਾ ਕੇ ਰਾਤ ਨੂੰ ਡੇਰੇ ਲੈ ਜਾਂਦਾ। ਇੱਕ ਦਿਨ ਜਦ ਉਹ ਪ੍ਰਸ਼ਾਦਿਆਂ ਦੀ ਗੱਠੜੀ ਲੈਕੇ ਪਿੰਡੋਂ ਨਿਕਲਿਆ ਤਾਂ ਅਗਿਉਂ ਮਹੰਤ ਮਿਲ ਪਿਆ । ਉਸ ਨੇ ਤਾਰੂ ਸਿੰਘ ਨੂੰ ਪਛਾਣ ਲਿਆ ਤੇ ਉਸ ਵੱਲ ਬੜੇ ਧਿਆਨ ਨਾਲ ਵੇਖਣ ਲਗ ਪਿਆ। ਤਾਰੂ ਸਿੰਘ ਨੇ ਬੜੇ ਪਿਆਰ ਨਾਲ ਕਿਹਾ,'ਹੈਰਾਨ ਨਾ ਹੋਵੋ, ਮੈਂ ਗੁੜ ਮੰਡੀ ਲੈਜਾ ਰਿਹਾ ਹਾਂ'।

ਮਹੰਤ ਨੇ ਟਕੋਰ ਕਰਦਿਆਂ ਕਿਹਾ, 'ਮੈਂ ਜਾਣਦਾ ਹਾਂ।' ਇਹ ਕਹਿ ਕੇ ਉਹ ਚਲਾ ਗਿਆ।

ਅੱਗੇ ਗਿਆ ਤਾਂ ਤਿੰਨ ਸਿਪਾਹੀ ਸਿੰਘਾਂ ਨੂੰ ਲੱਭਦੇ ਆ ਰਹੇ ਦਿੱਸੇ । ਸ਼ਾਇਦ ਮਹੰਤ ਨੇ ਉਨ੍ਹਾਂ ਨੂੰ ਸੂਹ ਦੇ ਦਿੱਤੀ ਸੀ। ਤਾਰੂ ਸਿੰਘ ਨੇ ਪੰਡ ਇੱਕ ਰੁੱਖ ਦੇ ਉਹਲੇ ਰੱਖ ਦਿਤੀ ਤੇ ਆਪ ਫ਼ਸਲਾਂ ਦੇ ਵਿੱਚ ਲੁਕ ਗਿਆ । ਸਿਪਾਹੀ ਹੱਸਦੇ ਖੇਡਦੇ ਤੇ ਸਿੰਘਾਂ ਦੀਆਂ ਗੱਲਾਂ ਕਰਦੇ ਤੇ ਮਹੰਤ ਦੀਆਂ ਸੂਹਾਂ ਦੀ ਤਾਰੀਫ ਕਰਦੇ ਹੋਏ ਲੰਘ ਗਏ। ਜਦ ਉਹ ਦੂਰ ਚਲੇ ਗਏ ਤਾਂ ਤਾਰੂ ਸਿੰਘ ਆਪਣੀ ਪੰਡ ਚੁੱਕ ਕੇ ਫੇਰ ਤੁਰ ਪਿਆ।

ਰਾਤ ਦੇ ਅੰਨ੍ਹੇਰੇ ਵਿੱਚ ਕੰਡਿਆਲੀਆਂ ਝਾੜੀਆਂ ਨਾਲ ਉਸ ਦੇ ਕੱਪੜੇ ਪਾਟ ਗਏ ਸਨ। ਉਸ ਦੀਆਂ ਲੱਤਾਂ ਤੇ ਪੈਰ ਝਰੀਟੇ ਗਏ। ਉਹ ਅੱਧੀ ਰਾਤ ਡੇਰੇ ਪੁਜਾ। ਸਾਰੇ ਸਿੰਘ ਆਪਣੇ ਹਥਿਆਰ ਤਿਆਰ ਕਰ ਰਹੇ ਸਨ । ਇੱਕ ਦੀਵਾ ਜਗ ਰਿਹਾ ਸੀ। ਅੱਜ ਕਿਤਿਉਂ ਪ੍ਰਸ਼ਾਦੇ ਨਹੀਂ ਸਨ ਅਪੜੇ, ਇਸ ਲਈ ਸਿੰਘ ਉਡੀਕ ਰਹੇ ਸਨ। ਤਾਰੂ ਸਿੰਘ ਨੇ ਪ੍ਰਸ਼ਾਦੇ ਭੇਂਟ ਕੀਤੇ । ਸਿੰਘ ਉਸ ਦੀ ਬੀਰਤਾ ਵੇਖ ਕੇ ਬਹੁਤ ਹੈਰਾਨ ਵੀ ਹੋਏ ਤੇ ਖ਼ੁਸ਼ ਵੀ, ਕਿਉਂਕਿ ਤਾਰੂ ਸਿੰਘ ਦੀਆਂ ਪਿੰਨੀਆਂ ਵਿੱਚੋਂ ਲਹੂ ਵੱਗ ਰਿਹਾ ਸੀ। ਸਿੰਘ ਜਥੇਦਾਰ ਨੇ ਤਾਰੂ ਸਿੰਘ ਨੂੰ ਆਪਣੀ ਛਾਤੀ ਨਾਲ ਲਾ ਕੇ ਸ਼ਾਬਾਸ਼ ਦਿੱਤੀ ਤੇ ਉਸ ਨੂੰ ਅਰਾਮ ਕਰਨ ਲਈ ਅਤੇ ਕੁਝ ਖਾਣ ਲਈ ਕਿਹਾ। ਪਰ ਤਾਰੂ ਸਿੰਘ ਇਹ ਕਹਿ ਕੇ ਉੱਥੋਂ ਤੁਰ ਪਿਆ, 'ਅਰਾਮ ਕਰਨ ਦਾ ਸਮਾਂ ਨਹੀਂ ਸਿੰਘ ਜੀ। ਦੇਸ਼ ਤੇ ਐਨੀ ਭੀੜ ਬਣੀ ਹੋਈ ਹੋਵੇ, ਤੁਸੀਂ ਦੇਸ਼ ਦੀ ਖ਼ਾਤਰ ਐਨੀ ਘਾਲਨਾ ਘਾਲ ਰਹੇ ਹੋਵੋ ਤੇ ਮੇਰੇ ਵਰਗਾ ਜੁਆਨ ਅਰਾਮ ਕਰਨ ਬੈਠ ਜਾਵੇ, ਇਹ ਕਿਵੇਂ ਹੋ ਸਕਦਾ ਏ । ਇਹ ਜੁਆਨੀ ਨੂੰ ਗਾਲ੍ਹ ਏ। ਇਹ ਸਿੱਖ਼ੀ ਸਿੱਦਕ ਦੀ ਤੋਹੀਨ ਏ । ਤੁਸੀਂ ਮੈਨੂੰ ਅਸੀਸ ਦਿਓ ਕਿ ਮੈਂ ਬਿਨਾਂ ਅਰਾਮ ਆਪ ਦੇ ਹੁਕਮ ਦੀ ਪਾਲਣਾ ਕਰਦਾ ਰਹਾਂ । ਤੁਹਾਡੀ ਸੇਵਾ ਕਰਦਾ ਰਹਾਂ।'

ਸਿੰਘ ਜਥੇਦਾਰ ਨੇ ਫੇਰ ਤਾਰੂ ਸਿੰਘ ਨੂੰ ਆਪਣੀ ਛਾਤੀ ਨਾਲ ਲਾ ਕੇ ਕਿਹਾ, 'ਕਾਕਾ ! ਤੇਰਾ ਗੁਰੂ ਸਹਾਈ ਹੋਵੇ। ਕਲਗੀਆਂ ਵਾਲਾ ਤੇਰੀ ਸੇਵਾ ਕਬੂਲ ਕਰੇ।'

ਰਾਤ ਨੂੰ ਇਉਂ ਪ੍ਰਸ਼ਾਦੇ ਪਹੁੰਚਾ ਕੇ ਨਿਤ ਤਾਰੂ ਸਿੰਘ ਰਾਤੋ ਰਾਤ ਮੁੜ

ਆਉਂਦਾ ਤੇ ਕਿਸੇ ਨੂੰ ਪਤਾ ਵੀ ਨਾ ਲੱਗਣ ਦਿੰਦਾ। ਜਿਵੇਂ ਜਿਵੇਂ ਉਹ ਪ੍ਰਸ਼ਾਦੇ ਪਹੁੰਚਾਉਣ ਦੀ ਸੇਵਾ ਕਰਦਾ ਸੀ ਤਿਵੇਂ ਤਿਵੇਂ ਉਸ ਨੂੰ ਹੁਸਨ ਚੜ੍ਹਦਾ ਜਾਂਦਾ ਸੀ। ਉਹ ਹੋਰ ਸੋਹਣਾ ਹੁੰਦਾ ਜਾਂਦਾ।

ਸਾਰੇ ਇਲਾਕੇ ਵਿੱਚੋਂ ਸਿੰਘ ਲੱਭ ਲੱਭ ਕੇ ਕਤਲ ਕੀਤੇ ਜਾ ਰਹੇ ਸਨ ਤੇ ਕੋਈ ਵਿਰਲਾ ਹੀ ਸਿੰਘ ਬਾਹਰ ਵਿਖਾਈ ਦਿੰਦਾ ਸੀ। ਤਾਰੂ ਸਿੰਘ ਦੇ ਪਿਤਾ ਵੀ ਸੂਹੀਏ ਦਾ ਕੰਮ ਕਰਨ ਲੱਗੇ।

ਇੱਕ ਦਿਨ ਤਾਰੂ ਸਿੰਘ ਆਪਣੀ ਹਵੇਲੀ ਦੇ ਅੱਗੇ ਬੈਠਾ ਵਾਣ ਵੱਟ ਰਿਹਾ ਸੀ ਤੇ ਨਾਲ ਹੀ ਆਪਣੇ ਕੰਮ ਬਾਬਤ ਸੋਚ ਰਿਹਾ ਸੀ ਕਿ ਅੱਜ ਪ੍ਰਸ਼ਾਦੇ ਕਿਵੇਂ ਲੈ ਜਾਵੇਗਾ। ਦੁਆਲੇ ਤਾਂ ਸਾਰੇ ਸਖ਼ਤ ਪਹਿਰੇ ਲੱਗੇ ਹੋਏ ਹਨ। ਐਨੇ ਨੂੰ ਉੱਥੇ ਮਹੰਤ ਨਰੰਜਨੀਆ ਆ ਗਿਆ। ਉਹ ਆ ਕੇ ਲਾਗਲੇ ਮੰਜੇ ਤੇ ਬੈਠ ਗਿਆ ਤੇ ਕਹਿਣ ਲੱਗਾ 'ਕੀ ਗੱਲ ਏ ? ਕਦੀ ਵੇਖਿਆ ਨਹੀਂ। ਕਿਹੜੇ ਸ਼ਿਕਾਰ ਤੇ ਚੜ੍ਹਿਆ ਰਹਿੰਦਾ ਏਂ ਅੱਜ ਕੱਲ ?'

'ਅਸੀਂ ਸ਼ਿਕਾਰ ਕੀ ਖੇਡਣਾ ਹੋਇਆ, ਸ਼ਿਕਾਰ ਤਾਂ ਰਾਜਿਆਂ ਜਾਂ ਮਹੰਤਾਂ ਦਾ ਕੰਮ ਏ' ਤਾਰੂ ਸਿੰਘ ਨੇ ਕਿਹਾ। ਉਹ ਕਿੰਨਾ ਚਿਰ ਐਧਰ ਉਧਰ ਦੀਆਂ ਗੱਲਾਂ ਕਰਦਾ ਰਿਹਾ ਤੇ ਫੇਰ ਕਹਿਣ ਲੱਗਾ, 'ਰਤਾ ਬਚ ਕੇ ਰਿਹਾ ਕਰ। ਐਵੇਂ ਫੜਿਆ ਨਾ ਜਾਈਂ। ਨੰਬਰਦਾਰ ਨੇ ਮੈਥੋਂ ਤੇਰੀ ਬਾਬਤ ਕਈ ਵਾਰੀ ਪੁੱਛਿਆ ਏ, ਪਰ ਮੈਂ ਉਸ ਦੀ ਤਸੱਲੀ ਕਰ ਦਿੰਦਾ ਰਿਹਾ ਹਾਂ ਕੇ ਇਹ ਸਿੰਘ ਤਾਂ ਸਜਿਆ ਹੋਇਆ ਹੈ, ਪਰ ਇਹ ਨਾਂ-ਮਾਤਰ ਹੀ ਸਿੰਘ ਹੈ। ਆਪਣੀ ਕਿਰਤ ਵਿੱਚ ਰੁੱਝਾ ਰਹਿੰਦਾ ਹੈ। ਇਸ ਨੂੰ ਸਿੰਘਾਂ ਵਾਲੀ ਲਗਨ ਨਹੀਂ ਤੇ ਨਾ ਹੀ ਇਹ ਕਿਸੇ ਸਿੰਘ ਨੂੰ ਮਿਲਦਾ ਹੈ। ਬੜਾ ਬੀਬਾ ਮੁੰਡਾ ਹੈ । ਲੋਕਾਂ ਦੀ ਸੇਵਾ ਇਸ ਦਾ ਕੰਮ ਹੈ। ਪਰ ਫੇਰ ਵੀ ਬਚ ਕੇ ਰਿਹਾ ਕਰ । ਲੋਕ ਬੜੇ ਭੈੜੇ ਹਨ। ਤੁਹਾਡੇ ਆਪਣੇ ਆਦਮੀ ਹੀ ਸੂਹਾਂ ਦਿੰਦੇ ਫਿਰਦੇ ਹਨ ਤੇ ਫੜਾਉਂਦੇ ਫਿਰਦੇ ਹਨ।'

'ਕੋਈ ਗੱਲ ਨਹੀਂ। ਤੁਹਾਡੇ ਹੁੰਦੇ ਮੈਨੂੰ ਕਾਹਦਾ ਡਰ ਹੈ', ਤਾਰੂ ਸਿੰਘ ਨੇ ਬੜੇ ਪਿਆਰ ਨਾਲ ਕਿਹਾ। ਜਦ ਮਹੰਤ ਉੱਠਣ ਲੱਗਾ ਤਾਂ ਤਾਰੂ ਸਿੰਘ ਨੇ ਕਿਹਾ, 'ਬੈਠੋ ਮੈਂ ਅੰਦਰ ਵਾਣ ਦਾ ਪਿੰਨਾ ਰਖ ਆਵਾਂ।' ਇਹ ਕਹਿ

ਕੇ ਤਾਰੂ ਸਿੰਘ ਅੰਦਰ ਪਿੰਨਾ ਰੱਖਣ ਚਲਾ ਗਿਆ।

ਮਹੰਤ ਨੇ ਕਾਹਲੀ ਨਾਲ ਚਾਂਦੀ ਦੀਆਂ ਬਾਂਕਾਂ ਚਲਾਕੀ ਨਾਲ ਲਾਗਲੀ ਖੁਰਲੀ ਦੇ ਥੱਲੇ ਮਿੱਟੀ ਵਿੱਚ ਦਬ ਦਿੱਤੀਆਂ ਤੇ ਫੇਰ ਆਰਾਮ ਨਾਲ ਮੰਜੇ ਤੇ ਬੈਠ ਗਿਆ।

ਤਾਰੂ ਸਿੰਘ ਆ ਕੇ ਕਹਿਣ ਲੱਗਾ, 'ਮਹੰਤ ਜੀ ! ਸਰਕਾਰ ਐਵੇਂ ਗ਼ਰੀਬਾਂ ਨੂੰ ਤੰਗ ਕਰਦੀ ਫਿਰਦੀ ਏ। ਸਰਕਾਰੀ ਆਦਮੀ ਨੇ ਰਾਮੇ ਤਰਖਾਣ ਦੀ ਲੜਕੀ ਫੜ ਲਈ। ਕੀ ਪਰਜਾ ਸਰਕਾਰ ਦੀ ਆਪਣੀ ਨਹੀਂ ? ਸਰਕਾਰ ਦਾ ਕੰਮ ਤਾਂ ਪਰਜਾ ਦੀ ਰਾਖੀ ਕਰਨਾ ਹੁੰਦਾ ਏ।'

'ਨਹੀਂ ਤਾਰੂ ਸਿੰਘ, ਸਰਕਾਰ ਤਾਂ ਕਿਸੇ ਤੇ ਜ਼ੁਲਮ ਨਹੀਂ ਕਰਦੀ, ਪਰ ਬਾਗ਼ੀਆਂ ਨੂੰ ਤਾਂ ਸੋਧਣਾ ਹੀ ਹੋਇਆ ਨਾ। ਸਰਕਾਰਾਂ ਜੇ ਬਾਗ਼ੀਆਂ ਨੂੰ ਨਾ ਸੋਧਣ ਤਾਂ ਸਰਕਾਰਾਂ ਕਿਵੇਂ ਚੱਲਣ।'

ਦੂਜੇ ਦਿਨ ਹਾਕਮ ਨੇ ਮਹੰਤ ਨੂੰ ਸੱਦਿਆ। ਹਾਕਮ ਨੇ ਮਹੰਤ ਨੂੰ ਪੁੱਛਿਆ, 'ਤੁਹਾਡੇ ਪਿੰਡ ਤਾਂ ਕੋਈ ਸਿੰਘ ਨਹੀਂ ਰਿਹਾ ਹੁਣ ? ਸਾਰੇ ਫੜੇ ਗਏ ਹਨ ਕਿ ਨਹੀਂ ?'

'ਜੀ ਇੱਕ ਹੈ ਨੌਜਵਾਨ ਸਿੰਘ ਸਜਿਆ ਹੋਇਆ। ਉਹ ਕਾਬੂ ਨਹੀਂ ਆਉਂਦਾ। ਉਹ ਕਿਸੇ ਕਾਨੂੰਨ ਦੀ ਜ਼ੱਦ ਵਿੱਚ ਨਹੀਂ ਆਉਂਦਾ ਤੇ ਨੰਬਰਦਾਰ ਆਦਿ ਵੀ ਉਸ ਦੀ ਰਾਖੀ ਕਰਦੇ ਹਨ। ਕਹਿੰਦੇ ਹਨ ਇਹ ਐਵੇਂ ਰੂਪ ਦਾ ਹੀ ਸਿੰਘ ਹੈ। ਨੰਬਰਦਾਰ ਸ਼ਾਇਦ ਡਰਦੇ ਹਨ ਕਿ ਲੁਕੇ ਸਿੰਘ ਉਨ੍ਹਾਂ ਨੂੰ ਮਾਰ ਨਾ ਸੁੱਟਣ। ਉਨ੍ਹਾਂ ਨੂੰ ਬਥੇਰਾ ਕਿਹਾ ਹੈ ਕਿ ਸਿੰਘਾਂ ਦਾ ਤਾਂ ਬੀਜ ਨਾਸ ਹੋ ਗਿਆ ਹੈ। ਉਨ੍ਹਾਂ ਤੋਂ ਕਿਉਂ ਡਰਦੇ ਹੋ। ਪਰ ਨੰਬਰਦਾਰ ਉਸ ਨੂੰ ਲਕੋ ਕੇ ਰੱਖ ਰਿਹਾ ਹੈ। ਮੈਂ ਅੱਜ ਹੋਰ ਪ੍ਰਬੰਧ ਕਰ ਆਇਆਂ ਹਾਂ' ਇਹ ਕਹਿ ਕੇ ਮਹੰਤ ਨੇ ਹਾਕਮ ਨੂੰ ਕੰਨ ਵਿੱਚ ਸਭ ਕੁਝ ਦੱਸ ਦਿੱਤਾ। ਮਹੰਤ ਨੇ ਉਸੇ ਵੇਲੇ ਹੀ ਮੁਕੱਦਮ ਨੂੰ ਹੁਕਮ ਦਿੱਤਾ ਕਿ ਸਿਪਾਹੀ ਭੇਜ ਕੇ ਉਸ ਦੀ ਤਲਾਸ਼ੀ ਲਈ ਜਾਵੇ। ਉਸ ਨੂੰ ਕਾਨੂੰਨ ਦੀ ਜ਼ੱਦ ਵਿੱਚ ਲਿਆ ਕੇ ਬੰਨ੍ਹ ਕੇ ਲਿਆਂਦਾ ਜਾਵੇ।

ਮਹੰਤ ਨੇ ਹਾਕਮ ਨੂੰ ਇਹ ਵੀ ਦੱਸਿਆ ਕੇ ਤਾਰੂ ਸਿੰਘ ਕੋਲ ਹੋਰ ਵੀ

ਸਿੰਘ ਆਉਂਦੇ ਹਨ, ਜੋ ਲੁੱਟ ਦਾ ਮਾਲ ਸਿੰਘਾਂ ਨੂੰ ਪਹੁੰਚਾਉਂਦੇ ਹਨ।

ਤਾਰੂ ਸਿੰਘ ਆਪਣੀ ਹਵੇਲੀ ਆਪਣੇ ਪਸ਼ੂਆਂ ਨੂੰ ਪੱਠੇ ਪਾ ਰਿਹਾ ਸੀ । ਪੁਲਸ ਉੱਥੇ ਚਲੀ ਗਈ। ਉਸ ਦੀਆਂ ਚੀਜ਼ਾਂ ਫਰੋਲਣ ਲੱਗੀ। ਮਹੰਤ ਦੇ ਦੱਸੇ ਅਨੁਸਾਰ ਖੁਰਲੀ ਥੱਲਿਉਂ ਉਨ੍ਹਾਂ ਨੂੰ ਬਾਂਕਾਂ ਲੱਭ ਪਈਆਂ । ਤਾਰੂ ਸਿੰਘ ਨੂੰ ਹੱਥਕੜੀ ਲਾ ਕੇ ਅੱਗੇ ਤੋਰ ਲਿਆ ਭਾਵੇਂ ਤਾਰੂ ਸਿੰਘ ਕਹਿੰਦਾ ਰਹਿ ਗਿਆ ਮੈਂ ਚੋਰੀ ਨਹੀਂ ਕਰਦਾ। ਉਹ ਤੁਹਾਡੇ ਹੀ ਕਿਸੇ ਆਦਮੀ ਦੀ ਸ਼ਰਾਰਤ ਹੈ, ਪਰ ਉਸ ਦੀ ਕੌਣ ਸੁਣਦਾ ਸੀ।

ਤਾਰੂ ਸਿੰਘ ਨੂੰ ਹਾਕਮ ਦੇ ਅੱਗੇ ਪੇਸ਼ ਕੀਤਾ ਗਿਆ । ਉਹ ਕੜਕਿਆ ।

ਹਾਕਮ : ਤੇਰਾ ਨਾਂ ਹੀ ਤਾਰੂ ਸਿੰਘ ਏ ?

ਤਾਰੂ ਸਿੰਘ : ਹਾਂ।

ਹਾਕਮ : ਤੂੰ ਸੂਹੀਆ ਹੀ ਨਹੀਂ ਚੋਰ ਵੀ ਏਂ । ਤੂੰ ਚੋਰਾਂ ਨੂੰ ਪਾਲਦਾ ਵੀ ਏਂ ।

ਤਾਰੂ ਸਿੰਘ : ਨਾ ਮੈਂ ਸੂਹੀਆ ਹਾਂ, ਨਾ ਮੈਂ ਚੋਰ ਹਾਂ, ਨਾ ਮੈਂ ਚੋਰਾਂ ਨੂੰ ਸ਼ਹਿ ਦਿੰਦਾ ਹਾਂ। ਮੈਂ ਤਾਂ ਕਿਰਤੀ ਹਾਂ।

ਹਾਕਮ : ਤੂੰ ਝੂਠ ਬੋਲਦਾ ਏਂ।

ਤਾਰੂ ਸਿੰਘ : ਬਿਲਕੁਲ ਨਹੀਂ। ਸਿੰਘ ਝੂਠ ਨਹੀਂ ਬੋਲਿਆ ਕਰਦੇ।

ਹਾਕਮ : ਸਿੰਘ ਹੁੰਦੇ ਹੀ ਝੂਠੇ ਤੇ ਚੋਰ ਨੇ। ਕੀ ਤੂੰ ਸਿੰਘ ਨਹੀਂ ?

ਤਾਰੂ ਸਿੰਘ : ਮੈਂ ਸਿੰਘ ਹਾਂ। ਸਿੰਘ ਦਾ ਭਾਵ ਸੱਚਾ ਸੁੱਚਾ ਆਦਮੀ ਹੈ ।

ਹਾਕਮ : ਬਕਵਾਸ। ਸਿੰਘ ਬਾਗ਼ੀ ਨੇ, ਕਾਫ਼ਰ ਨੇ। ਅੱਛਾ ਛੱਡ ਇਨ੍ਹਾਂ ਗੱਲਾਂ ਨੂੰ। ਤੇਰਾ ਬਚਾਅ ਹੋ ਸਕਦਾ ਏ ਤੇ ਤੇਰਾ ਗੁਨਾਹ ਮੁਆਫ਼ ਕੀਤਾ ਜਾ ਸਕਦਾ ਏ, ਜੇ ਤੂੰ ਸਿੰਘ ਕਾਫ਼ਰਾਂ ਦਾ ਡੇਰਾ ਦੱਸੇਂ।

ਤਾਰੂ ਸਿੰਘ : ਮੈਂ ਨਹੀਂ ਦੱਸ ਸਕਦਾ।

ਹਾਕਮ : ਫੇਰ ਤੈਨੂੰ ਮੁਸਲਮਾਨ ਹੋਣਾ ਪਵੇਗਾ।

ਤਾਰੂ ਸਿੰਘ : ਸਿੰਘ ਧਰਮ ਨਹੀਂ ਬਦਲਿਆ ਕਰਦੇ।

ਹਾਕਮ : ਫੇਰ ਮਰਨ ਲਈ ਤਿਆਰ ਹੋ ਜਾ।

ਤਾਰੂ ਸਿੰਘ : ਸਿੰਘ ਮਰਨੋਂ ਨਹੀਂ ਡਰਿਆ ਕਰਦੇ।

ਹਾਕਮ : (ਕੜਕ ਕੇ) ਮੈਂ ਜਾਣਦਾ ਹਾਂ ਇਨ੍ਹਾਂ ਬਹਾਦਰਾਂ ਨੂੰ। ਮੈਨੂੰ ਪਤਾ ਹੈ ਇਹ ਕਿੰਨੇ ਕੁ ਪਾਣੀ ਵਿੱਚ ਹੁੰਦੇ ਨੇ। ਮੈਂ ਨਾਨਕੇ ਚੇਤੇ ਕਰਾ ਦਿਆਂਗਾ।

ਤਾਰੂ ਸਿੰਘ : ਮੈਂ ਵੀ ਜਾਣਦਾ ਹਾਂ ਸਰਕਾਰੀ ਹਾਰੇ ਹੋਏ ਹਾਕਮਾਂ ਨੂੰ।

ਹਾਕਮ : ਮੂੰਹ ਸੰਭਾਲ ਕੇ ਬੋਲ।

ਤਾਰੂ ਸਿੰਘ : ਤੁਸੀਂ ਵੀ ਸੰਭਲ ਕੇ ਗੱਲ ਕਰੋ।

ਹਾਕਮ : ਜੱਲਾਦ ਨੂੰ ਬੁਲਾਓ! ਮੈਂ ਵੇਖਦਾ ਹਾਂ ਇਸ ਦੀ ਬਹਾਦਰੀ । ਨਾਲੇ ਨਾਈ ਵੀ ਸੱਦੋ ਇਸ ਦੇ ਵਾਲ ਕੱਟੇ।

ਤਾਰੂ ਸਿੰਘ : ਤੁਸੀਂ ਬੇਸ਼ਕ ਜੱਲਾਦ ਨੂੰ ਲਿਆਓ। ਤੁਸੀਂ ਮੇਰੇ ਕੇਸਾਂ ਨੂੰ ਹੱਥ ਨਹੀਂ ਲਾ ਸਕਦੇ। ਇਹ ਮੇਰੇ ਗੁਰੂ ਦੀ ਨਿਸ਼ਾਨੀ ਹੈ। ਤੁਸੀਂ ਮੰਗੋ ਕੀ ਚਾਹੁੰਦੇ ਹੋ? ਸਿੰਘ ਦਾ ਸਿਰ ਚਾਹੁੰਦੇ ਹੋ? ਧਨ ਚਾਹੁੰਦੇ ਹੋ? ਕੀ ਚਾਹੁੰਦੇ ਹੋ?

ਹਾਕਮ : ਤੇਰੇ ਵਾਲ ਮੰਗਦੇ ਹਾਂ।

ਤਾਰੂ ਸਿੰਘ : ਅਸੀਂ ਗੁਰੂ ਦੇ ਸਿੱਖ ਹਾਂ। ਮੰਗਤੇ ਨੂੰ ਮੰਗਣ ਤੋਂ ਵੱਧ ਦਿਆ ਕਰਦੇ ਹਾਂ। ਮੈਂ ਕੇਸ ਹੀ ਨਹੀਂ, ਖੋਪਰੀ ਸਮੇਤ ਕੇਸ ਦਿਆਂਗਾ। ਲਿਆਓ ਜੱਲਾਦ।

ਜੱਲਾਦ ਆ ਗਿਆ। ਨਾਈ ਵੀ ਆ ਗਿਆ। ਨਾਈ ਨੂੰ ਤਾਰੂ ਸਿੰਘ ਨੇ ਪਿੱਛੇ ਧੱਕਾ ਦਿੰਦਿਆਂ ਕਿਹਾ, 'ਖ਼ਬਰਦਾਰ ਜੇ ਮੇਰੇ ਕੇਸਾਂ ਨੂੰ ਹੱਥ ਲਾਇਆ। ਉਏ ਜੱਲਾਦ! ਤੂੰ ਖੋਪਰੀ ਕੇਸਾਂ ਸਮੇਤ ਲਾਹ ਕੇ ਇਨ੍ਹਾਂ ਮੰਗਤਿਆਂ ਦੇ ਹਵਾਲੇ ਕਰ।'

ਜੱਲਾਦ ਤਾਰੂ ਸਿੰਘ ਦੇ ਚਿਹਰੇ ਵੱਲ ਵੇਖੀ ਜਾ ਰਿਹਾ ਸੀ। ਹਾਕਮ ਕੜਕਿਆ, 'ਕੀ ਵੇਖਦਾ ਏਂ। ਲਾਹ ਇਸ ਦੀ ਖੋਪਰੀ। ਉਂਝ ਇਸ ਨੇ ਰਾਸ ਨਹੀਂ ਆਉਣਾ।'

ਤਾਰੂ ਸਿੰਘ ਬੜੇ ਜੋਸ਼ ਨਾਲ ਬੋਲਿਆ, 'ਮੈਂ ਤਾਂ ਆਪ ਕਾਹਲਾ ਹਾਂ, ਲਾਹੋ ਮੇਰੀ ਖੋਪਰੀ।'

ਤਾਰੂ ਸਿੰਘ ਚੌਕੜੀ ਮਾਰ ਕੇ ਬੈਠ ਗਿਆ। ਉਹ ਜਪੁਜੀ ਸਾਹਿਬ ਦਾ ਪਾਠ ਕਰਨ ਲੱਗ ਪਿਆ। ਤਾਰੂ ਸਿੰਘ ਅਡੋਲ ਬੈਠਾ ਸੀ। ਉਸ ਦਾ ਚਿਹਰਾ ਅੱਗ ਵਾਂਗ ਚਮਕ ਰਿਹਾ ਸੀ। ਜੱਲਾਦ ਖੋਪਰੀ ਲਾਹੁਣ ਲੱਗ ਪਿਆ, ਪਰ ਤਾਰੂ ਸਿੰਘ ਅਡੋਲ ਬੈਠਾ ਪਾਠ ਕਰਦਾ ਰਿਹਾ।

ਸਾਰੇ ਤਾਰੂ ਸਿੰਘ ਦੀ ਬਹਾਦਰੀ ਵੇਖ ਕੇ ਹੈਰਾਨ ਰਹਿ ਗਏ।

## ਅਭਿਆਸ

**1. ਲਿਖੋ**— ਅਸੀਂ ਗੁਰੂ ਦੇ ਸਿੰਘ ਹਾਂ। ਮੰਗਤੇ ਨੂੰ ਮੰਗਣ ਤੋਂ ਵੱਧ ਦਿਆ ਕਰਦੇ ਹਾਂ। ਮੈਂ ਕੇਸ ਹੀ ਨਹੀਂ, ਖੋਪਰੀ ਸਮੇਤ ਕੇਸ ਦਿਆਂਗਾ ।

**2. ਦੱਸੋ**—(1) ਤਿੰਨ ਬੱਚੇ ਕੀ ਕਰ ਰਹੇ ਸਨ ?

(2) ਬੱਚੇ ਕਿਉਂ ਲੜੇ ਸਨ ?

(3) ਤਾਰੂ ਸਿੰਘ ਨੇ ਬੱਚਿਆਂ ਨੂੰ ਕੀ ਕਿਹਾ ?

(4) ਸਤਬੀਰ ਕਿਉਂ ਉਦਾਸ ਸੀ ?

(5) ਉਸ ਦੀ ਰੋਟੀ ਕੌਣ ਖਾ ਗਿਆ ਸੀ ?

(6) ਤਾਰੂ ਸਿੰਘ ਨੇ ਸਤਬੀਰ ਨੂੰ ਕੀ ਦਿੱਤਾ ?

(7) ਮੁਸਲਮਾਨਾਂ ਨੇ ਕਿਸ ਨੂੰ ਚੁੱਕਿਆ ?

(8) ਹਿੰਦੂ ਕੁੜੀ ਨੂੰ ਕਿਸ ਨੇ ਛੁਡਾਇਆ ?

(9) ਸਿੰਘ ਨੇ ਤਾਰੂ ਸਿੰਘ ਦੇ ਜ਼ਿੰਮੇਂ ਕੀ ਕੰਮ ਲਾਇਆ ?

(10) ਤਾਰੂ ਸਿੰਘ ਨੇ ਸਿੰਘ ਜਥੇਦਾਰ ਨੂੰ ਕੀ ਕਿਹਾ ?

(11) ਤਾਰੂ ਸਿੰਘ ਕਿਹੜੀ ਸੇਵਾ ਕਰਿਆ ਕਰਦਾ ਸੀ ?

(12) ਜਦ ਰਾਹ ਵਿੱਚ ਸਿਪਾਹੀ ਮਿਲੇ ਤਾਂ ਤਾਰੂ ਸਿੰਘ ਨੇ ਆਪਣਾ ਕਿਵੇਂ ਬਚਾਅ ਕੀਤਾ ?

(13) ਜਦ ਸਿੰਘ ਜਥੇਦਾਰ ਨੇ ਤਾਰੂ ਸਿੰਘ ਨੂੰ ਅਰਾਮ ਕਰਨ ਲਈ ਕਿਹਾ ਤਾਂ ਉਸ ਨੇ ਕੀ ਉੱਤਰ ਦਿੱਤਾ ?

(14) ਮਹੰਤ ਨੇ ਖੁਰਲੀ ਹੇਠਾਂ ਕੀ ਦੱਬਿਆ ?

(15) ਹਾਕਮ ਨੇ ਤਾਰੂ ਸਿੰਘ ਨੂੰ ਕੀ ਕਿਹਾ ?

(16) ਤਾਰੂ ਸਿੰਘ ਨੇ ਕਿਉਂ ਆਪਣੀ ਖੋਪਰੀ ਲੁਹਾਈ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—** ਵਿਥਿਆ, ਹੱਕਦਾਰ, ਵਧਾਈ, ਜਾਨਵਰ, ਉਜਾੜਿਆ, ਮੱਲੋਮੱਲੀ, ਫਰਕਣ।

**4. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :—**

(1) ਮੇਰੇ ਹੱਡ ਭੰਨਣ ਲਈ ਤਾਂ ਤੇਰੇ ਕੋਲ..........ਹੈ। (ਡੰਡਾ, ਸੋਦਾ)

(2) ਸਾਰਿਆਂ ਨੇ............ਕੀਤੀ। (ਬੇਨਤੀ, ਅਰਦਾਸ )

(3) ਉਹ ਅਣਥੱਕ ਸੇਵਾਦਾਰ.............ਸੀ। (ਕਿਰਤੀ, ਮਜ਼ਦੂਰ)

(4) ਤੁਸੀਂ ਦੇਸ਼ ਦੀ ਖ਼ਾਤਰ ਐਨੀ...............ਘਾਲ ਰਹੇ ਹੋ। (ਘਾਲਣਾ, ਮਿਹਨਤ)

**5. ਵਾਕ ਪੂਰੇ ਕਰੋ :—**

(1) ਕਿਸੇ ਦੇ ਕੰਮ ਆਉਣਾ ਆਪਣਾ...............

(2) ਉਹ ਹਰ ਵੇਲੇ ਸਦਾ ਖਿੜਿਆ ਰਹਿੰਦਾ ਤੇ.............

(3) ਮੇਰੇ ਆਪਣੇ ਵਿਚਾਰ ਅਨੁਸਾਰ.............

(4) ਤਾਰੂ ਦੀ ਮੱਝ ਨੇ ਖੇਤ ਕਿੰਨਾ ਸਾਰਾ ਉਜਾੜ ਸੁੱਟਿਆ ਭਾਵੇਂ..........

(5) ਆਪਣਾ ਦੋਸ਼ ਨਹੀਂ ਸੀ.............

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :—**

ਸਦਾ—ਹਰ ਵੇਲੇ

ਸਤਿਕਾਰ—

ਹੰਕਾਰ—

ਉਸਤੱਤ—

ਬੀਰਤਾ—

**7. ਕਰੋ—** (1) ਹਾਕਮ ਤੇ ਤਾਰੂ ਸਿੰਘ ਦੀ ਗੱਲਬਾਤ ਨੂੰ ਅਭੀਨੈ ਕਰਕੇ ਪ੍ਰਗਟਾਓ।

(2) ਤਾਰੂ ਸਿੰਘ ਦੀ ਫੋਟੋ ਲੱਭ ਕੇ ਆਪਣੀ ਕਾਪੀ ਵਿੱਚ ਲਾਓ ਤੇ ਉਸ ਦੇ ਹੇਠਾਂ ਤਾਰੂ ਸਿੰਘ ਸਬੰਧੀ ਦਸ ਵਾਕ ਲਿਖੋ।

**ਪਾਠ ਪੰਦਰ੍ਹਵਾਂ**

# [illegible]



(ਇੱਕ ਰਾਜੇ ਦਾ ਦਰਬਾਰ)

ਰਾਜਾ ਆਪਣੇ ਤਖ਼ਤ ਉੱਤੇ ਬੈਠਾ ਹੈ। ਉਸ ਦੇ ਪਿੱਛੇ ਸੇਵਾਦਾਰ ਖੜਾ ਹੈ ਤੇ ਉਸ ਨੂੰ ਪੱਖਾ ਝਲ ਰਿਹਾ ਹੈ। ਰਾਜੇ ਦੇ ਅੱਗੇ ਉਸ ਦਾ ਇੱਕ ਮੰਤਰੀ ਬੈਠਾ ਹੈ। ਇਨਸਾਫ਼ ਮੰਗਣ ਵਾਲੇ ਲਈ ਬਾਹਰ ਲਟਕਾਈ ਘੰਟੀ ਖੜਕਦੀ ਹੈ।

ਮੰਤਰੀ — ਸਰ , ! ਘੰਟੀ ਵੱਜੀ ਹੈ, ਸ਼ਾਇਦ ਕੋਈ ਫ਼ਰਿਆਦੀ ਆਇਆ ਹੈ।

ਰਾਜਾ — ਲੱਗਦਾ ਤਾਂ ਇਉਂ ਹੀ ਹੈ। ਬੁਲਾਓ ਉਸ ਨੂੰ।

ਮੰਤਰੀ — ਬਹੁਤ ਅੱਛਾ ਹਜ਼ੂਰ।

(ਇੱਕ ਸੇਵਾਦਾਰ ਬਾਹਰੋਂ ਆਉਂਦਾ ਹੈ)

ਸੇਵਾਦਾਰ — (ਝੁੱਕ ਕੇ ਪ੍ਰਨਾਮ ਕਰਦਾ ਹੋਇਆ) ਹਜ਼ੂਰ ! ਇੱਕ ਵਿਉਪਾਰੀ ਨੇ ਘੰਟੀ ਵਜਾਈ ਏ। ਉਹ ਬੇਨਤੀ ਕਰਨਾ ਚਾਹੁੰਦਾ ਏ।

ਰਾਜਾ — ਬੁਲਾਓ ਉਸ ਨੂੰ।

ਸੇਵਾਦਾਰ — (ਝੁੱਕ ਕੇ ਪ੍ਰਨਾਮ ਕਰਦਾ ਹੋਇਆ) ਅੱਛਾ ਹਜ਼ੂਰ।

(ਸੇਵਾਦਾਰ ਇੱਕ ਵਿਉਪਾਰੀ ਨੂੰ ਲੈ ਕੇ ਅੰਦਰ ਆਉਂਦਾ ਹੈ । ਉਹ ਵੀ ਝੁੱਕ ਕੇ ਪ੍ਰਨਾਮ ਕਰਦਾ ਹੈ)

ਰਾਜਾ — ਤੂੰ ਘੰਟੀ ਦੀ ਰੱਸੀ ਖਿਚ ਕੇ ਘੰਟੀ ਵਜਾਈ ਹੈ ?

ਵਿਉਪਾਰੀ — ਜੀ ਹਜ਼ੂਰ ।

ਰਾਜਾ — ਕੀ ਗੱਲ ਏ ?

ਵਿਉਪਾਰੀ — ਮੈਂ ਆਪ ਜੀ ਦੇ ਨਾਲ ਲੱਗਦੇ ਪਰਾਂਤ ਵਿੱਚ ਰਹਿੰਦਾ ਸਾਂ । ਉੱਥੋਂ ਦਾ ਰਾਜਾ ਬੜਾ ਵੱਢੀ ਖ਼ੋਰ ਹੈ ।ਉੱਥੋਂ ਦੇ ਕਰਮਚਾਰੀ ਬਹੁਤ ਖ਼ਰਾਬ ਹਨ । ਮੈਨੂੰ ਬਹੁਤ ਤੰਗ ਕਰਦੇ ਸਨ । ਹਰ ਵਿਉਪਾਰ ਵਿੱਚੋਂ ਆਪਣਾ ਹਿੱਸਾ ਮੰਗਦੇ ਸਨ । ਜਿਵੇਂ ਜਿਵੇਂ ਮੈਂ ਉਨ੍ਹਾਂ ਨੂੰ ਦੇਈ ਗਿਆ ਉਨ੍ਹਾਂ ਦੀ ਭੁੱਖ ਹੋਰ ਵਧੱਦੀ ਗਈ । ਮੈਂ ਬਹੁਤ ਤੰਗ ਪੈ ਗਿਆ । ਮੈਂ ਉਹ ਦੇਸ਼ ਛੱਡਣ ਦਾ ਫ਼ੈਸਲਾ ਕਰ ਲਿਆ । ਉਸ ਰਾਜੇ ਦਾ ਹੁਕਮ ਹੈ ਕਿ ਉਸ ਦੇ ਰਾਜ ਵਿੱਚੋਂ ਕੋਈ ਆਪਣੀ ਚੀਜ਼ ਬਾਹਰ ਨਹੀਂ ਲੈਜਾ ਸਕਦਾ ।

ਰਾਜਾ — ਇਹ ਤਾਂ ਬਹੁਤ ਵਧੀਕੀ ਹੈ । ਆਪਣੀ ਚੀਜ਼ ਜਿੱਥੇ ਕੋਈ ਮਰਜ਼ੀ ਲੈ ਕੇ ਜਾਵੇ । ਰਾਜੇ ਦਾ ਇਸ ਵਿੱਚ ਦਖ਼ਲ ਦੇਣਾ ਸ਼ੋਬਦਾ ਨਹੀਂ । ਫੇਰ ?

ਵਿਉਪਾਰੀ — ਮੈਨੂੰ ਕੋਈ ਰਾਹ ਨਾ ਲੱਭਾ । ਅੰਤ ਮੈਂ ਉੱਥੋਂ ਦੇ ਇੱਕ ਪ੍ਰਸਿਧ ਸਾਈਂ ਨੂੰ ਮਿਲਿਆ । ਉਸ ਦਾ ਨਾਂ ਕੋਈ ਨਹੀਂ ਸੀ ਜਾਣਦਾ । ਉਹ ਬੜਾ ਧਰਮੀ ਬੰਦਾ ਸੀ । ਉਸ ਕੋਲ ਬਹੁਤ ਸੁੰਦਰ ਘੋੜਾ ਸੀ । ਘੋੜੇ ਉੱਤੇ ਹੀ ਉਹ ਮੰਦਰਾਂ ਤੇ ਤੀਰਥਾਂ ਦੀ ਯਾਤਰਾ ਕਰਿਆ ਕਰਦਾ ਸੀ । ਮੈਂ ਉਸ ਨੂੰ ਬੇਨਤੀ ਕੀਤੀ ।

ਰਾਜਾ — ਤੂੰ ਉਸ ਨੂੰ ਕੀ ਕਿਹਾ ?

ਵਿਉਪਾਰੀ — ਮੈਂ ਉਸ ਨੂੰ ਕਿਹਾ, 'ਸਾਈਂ ਜੀ ! ਆਪ ਜੀ ਨੂੰ ਕਿਸੇ ਨੇ ਨਹੀਂ ਰੋਕਣਾ । ਤੁਸੀਂ ਮੇਰਾ ਕੀਮਤੀ ਸਮਾਨ ਇੱਥੋਂ ਲਾਗਲੇ ਦੇਸ਼ ਪਹੁੰਚਾ ਦਿਓ । ਮੈਂ ਤੁਹਾਨੂੰ ਸੌ ਮੋਹਰਾਂ ਦਿਆਂਗਾ' । ਉਹ ਮੰਨ ਗਿਆ । ਮੈਂ ਆਪਣਾ ਸਾਰਾ ਸੋਨਾ, ਹੀਰੇ, ਮੋਹਰਾਂ ਤੇ ਸਭ ਗਹਿਣੇ ਦੇ ਦਿੱਤੇ ।

ਰਾਜਾ — ਕੀ ਉਹ ਇੱਥੇ ਲੈ ਕੇ ਆ ਗਿਆ ਹੈ ?

ਵਿਉਪਾਰੀ — ਜੀ ਉਹ ਸਭ ਕੁਝ ਇੱਥੇ ਲੈ ਆਇਆ ਹੈ। ਪਰ ਹੁਣ ਉਹ ਮੁੱਕਰ ਗਿਆ ਹੈ।

ਰਾਜਾ — ਸਾਈਂ ਵੀ ਮੁੱਕਰ ਜਾਂਦੇ ਨੇ !

ਵਿਉਪਾਰੀ — ਉਸ ਨੇ ਤਾਂ ਬੜੀ ਠਗੀ ਕੀਤੀ ਏ।

ਰਾਜਾ — ਕਿਵੇਂ ?

ਵਿਉਪਾਰੀ — ਉਸ ਨੇ ਆਪਣਾ ਸਿਰ ਮੂੰਹ ਮੁਨਾ ਲਿਆ ਹੈ। ਬੋਦੀ ਰੱਖ ਲਈ ਹੈ ਤੇ ਹਿੰਦੂ ਪੰਡਿਤ ਦਾ ਰੂਪ ਧਾਰ ਲਿਆ ਹੈ। ਮੈਂ ਉਸ ਨੂੰ ਦਸ ਦਿਨਾਂ ਤੋਂ ਲਭ ਰਿਹਾ ਸਾਂ। ਅੱਜ ਦੇਵਨੇਤ ਨਾਲ ਮੈਂ ਉਸ ਨੂੰ ਹੀ ਸਾਈਂ ਬਾਰੇ ਪੁੱਛ ਬੈਠਾ। ਉਸ ਕਿਹਾ ਮੈਂ ਤਾਂ ਜਾਣਦਾ ਨਹੀਂ। ਪਰ ਮੈਂ ਪਛਾਣ ਲਿਆ।

ਰਾਜਾ — ਤੂੰ ਕਿਵੇਂ ਪਛਾਣ ਲਿਆ ?

ਵਿਉਪਾਰੀ — ਜੀ ਉਸ ਨੂੰ ਆਪਣੇ ਸਿਰ ਤੇ ਐਵੇਂ ਹੱਥ ਫੇਰਨ ਦੀ ਆਦਤ ਸੀ। ਉਹ ਜਦ ਵੀ ਗੱਲ ਕਰਦਾ ਸੀ ਤਾਂ ਆਪਣੇ ਸਿਰ ਉੱਤੇ ਹੱਥ ਫੇਰਦਾ ਸੀ। ਅੱਜ ਵੀ ਉਹ ਗੱਲਾਂ ਕਰਨ ਸਮੇਂ ਆਪਣੇ ਸਿਰ ਤੇ ਹੱਥ ਫੇਰੀ ਜਾ ਰਿਹਾ ਸੀ। ਇਉਂ ਮੈਂ ਪਛਾਣ ਲਿਆ ਪਰ ਉਹ ਮੰਨਦਾ ਨਹੀਂ। ਹਜ਼ੂਰ ਮੇਰੀ ਸਹਾਇਤਾ ਕਰੋ।

ਰਾਜਾ — ਮੰਤਰੀ ਜੀ ! ਸੇਵਾਦਾਰ ਨੂੰ ਭੇਜ ਕੇ ਉਸ ਪੰਡਿਤ ਨੂੰ ਬੁਲਾਓ ।

ਮੰਤਰੀ — ਬਹੁਤ ਅੱਛਾ ਜੀ।

(ਮੰਤਰੀ ਸੇਵਾਦਾਰ ਨੂੰ ਅਵਾਜ਼ ਦਿੰਦਾ ਹੈ)

ਸੇਵਾਦਾਰ — (ਆਉਂਦਾ ਹੋਇਆ ਤੇ ਪ੍ਰਨਾਮ ਕਰਦਾ ਹੋਇਆ) ਹੁਕਮ ਹਜ਼ੂਰ।

ਰਾਜਾ — ਪੰਡਿਤ ਨੂੰ ਬੁਲਾਓ।

ਸੇਵਾਦਾਰ — ਜੀ ਕਿਹੜੇ ਪੰਡਿਤ ਨੂੰ ?

ਰਾਜਾ — ਇਸ ਵਿਉਪਾਰੀ ਨੂੰ ਨਾਲ ਲੈ ਜਾਓ, ਜਿਸ ਨੂੰ ਇਹ ਕਹੇ ਉਸ ਨੂੰ ਦਰਬਾਰ ਵਿੱਚ ਹਾਜ਼ਰ ਕਰੋ।

ਸੇਵਾਦਾਰ — ਆਓ ਵਿਉਪਾਰੀ ਸਾਹਿਬ ਮੇਰੇ ਨਾਲ।

(ਦੋਵੇਂ ਜਾਂਦੇ ਹਨ)

ਰਾਜਾ — ਮੰਤਰੀ ਸਾਹਿਬ,ਸੁਣਿਆ। ਜੇ ਸਾਈਆਂ ਦਾ ਇਹ ਕਰੱਤਵ ਹੈ, ਤਾਂ ਦੇਸ਼ ਦਾ ਕੀ ਬਣੇਗਾ ?

ਮੰਤਰੀ — ਜੀ ਇਹੋ ਜਿਹੇ ਸਾਈਂ ਨੂੰ ਤਾਂ ਬਹੁਤ ਸਖ਼ਤ ਡੰਨ ਦੇਣਾ ਚਾਹੀਦਾ ਹੈ। ਉਹ ਚੋਰ ਵੀ ਏ, ਧੋਖੇਬਾਜ਼ ਵੀ ਏ ਤੇ ਮਿੱਤਰ ਧਰੋਹੀ ਵੀ ਏ ।

ਰਾਜਾ — ਮੇਰਾ ਵੀ ਇਹੋ ਵਿਚਾਰ ਏ। ਇਸ ਨੂੰ ਸਖ਼ਤ ਡੰਨ ਦਿੱਤਾ ਜਾਵੇ। ਕਿੰਨਾ ਅਨਰਥ ਹੈ ਕਿ ਇਹ ਪੈਸੇ ਦੀ ਖ਼ਾਤਰ ਆਪਣਾ ਧਰਮ ਵੀ ਬਦਲ ਲੈਂਦੇ ਨੇ।

ਸੇਵਾਦਾਰ — (ਆਉਂਦਾ ਹੋਇਆ ਤੇ ਝੁੱਕ ਕੇ ਪ੍ਰਨਾਮ ਕਰਦਾ ਹੋਇਆ) ਹਜ਼ੂਰ ਆ ਗਿਆ ਏ ਪੰਡਿਤ।

ਰਾਜਾ — ਹਾਜ਼ਰ ਕਰੋ।

ਸੇਵਾਦਾਰ — ਬਹੁਤ ਅੱਛਾ। (ਬਾਹਰ ਜਾਂਦਾ ਹੈ)

ਸੇਵਾਦਾਰ ਦੋਹਾਂ ਨੂੰ ਲੈ ਕੇ ਆਉਂਦਾ ਹੈ।

(ਪੰਡਿਤ ਤੇ ਵਿਉਪਾਰੀ ਦੋਵੇਂ ਝੁੱਕ ਕੇ ਪ੍ਰਨਾਮ ਕਰਦੇ ਹਨ)

ਰਾਜਾ — ਪੰਡਿਤ ਜੀ ਇਹ ਵਿਉਪਾਰੀ ਕਹਿੰਦਾ ਹੈ ਕਿ ਇਸ ਨੇ ਤੁਹਾਨੂੰ ਕਾਫ਼ੀ ਸਾਰਾ ਧਨ ਇੱਥੇ ਲਿਆਉਣ ਲਈ ਦਿੱਤਾ ਸੀ।

ਪੰਡਿਤ — ਹਜ਼ੂਰ ! ਇਹ ਮੈਨੂੰ ਵੀ ਮਿਲਿਆ ਸੀ। ਇਹ ਮੇਰੇ ਤੇ ਐਵੇਂ ਸ਼ੱਕ ਕਰਦਾ ਏ। ਇਸ ਨੇ ਆਪਣਾ ਮਾਲ ਕਿਸੇ ਮੁਸਲਮਾਨ ਸਾਈਂ ਨੂੰ ਦਿੱਤਾ ਸੀ, ਮੈਨੂੰ ਨਹੀਂ। ਮੈਂ ਤਾਂ ਪੰਡਿਤ ਹਾਂ (ਪੰਡਿਤ ਗੱਲਾਂ ਕਰਦਾ

ਆਪਣਾ ਹੱਥ ਸਿਰ ਤੇ ਫੇਰੀ ਜਾਂਦਾ ਹੈ)।

ਰਾਜਾ — ਅੱਛਾ ਤੁਸੀਂ ਨਹੀਂ ਲਿਆ ਇਸ ਦਾ ਧਨ ?

ਪੰਡਿਤ — ਬਿਲਕੁਲ ਨਹੀਂ ਜੀ। ਮੈਂ ਤਾਂ ਇਸ ਨੂੰ ਪਛਾਣਦਾ ਵੀ ਨਹੀਂ।

ਰਾਜਾ — (ਵਿਉਪਾਰੀ ਵੱਲ) ਤੂੰ ਕੀ ਕਹਿਣਾ ਚਾਹੁੰਦਾ ਏਂ ?

ਵਿਉਪਾਰੀ — ਹਜ਼ੂਰ ! ਮੈਂ ਇਸ ਨੂੰ ਆਪਣਾ ਸਾਰਾ ਧਨ ਦਿੱਤਾ ਸੀ । ਇਸ ਨੇ ਇੱਥੇ ਆ ਕੇ ਆਪਣੇ ਵਾਲ ਕਟਾ ਕੇ ਰੂਪ ਵਟਾ ਲਿਆ ਏ। ਇਹੋ ਸਾਈਂ ਹੈ ਜਿਸ ਨੂੰ ਮੈਂ ਆਪਣਾ ਮਾਲ ਦਿੱਤਾ ਸੀ।

ਪੰਡਿਤ—ਵੇਖੋ ਜੀ ! ਮੇਰੇ ਉੱਤੇ ਐਵੇਂ ਦੂਸ਼ਨ ਲਾ ਰਿਹਾ ਏ। ਝੂਠ ਬੋਲ ਰਿਹਾ ਏ। ਇੱਕ ਪੰਡਿਤ ਦੀ ਬੇਇੱਜ਼ਤੀ ਕਰ ਰਿਹਾ ਏ।

ਰਾਜਾ — ਵਿਉਪਾਰੀ ਸਾਹਿਬ ! ਤੁਹਾਨੂੰ ਭੁਲੇਖਾ ਤਾਂ ਨਹੀਂ ਲੱਗਾ ?

ਵਿਉਪਾਰੀ — ਜੀ ਬਿਲਕੁਲ ਨਹੀਂ। ਇਹੋ ਸਾਈਂ ਏ। ਇਸੇ ਨੂੰ ਹੀ ਮੈਂ ਧਨ ਦਿੱਤਾ ਸੀ।

ਰਾਜਾ — ਵਿਉਪਾਰੀ ਸਾਹਿਬ ! ਤੁਸੀਂ ਝੂਠੇ ਹੋ। ਇਹ ਉਹ ਸਾਈਂ ਨਹੀਂ ਜਿਸ ਨੂੰ ਤੁਸੀਂ ਆਪਣਾ ਮਾਲ ਦਿੱਤਾ ਸੀ। ਇਸ ਲਈ ਤੁਹਾਨੂੰ ਵੀਹ ਮੋਹਰਾਂ ਝੂਠ ਬੋਲਨ ਦਾ ਡੰਨ ਲਾਇਆ ਜਾਂਦਾ ਹੈ। ਜਾਓ ਖਜ਼ਾਨੇ ਵਿੱਚ ਮੋਹਰਾਂ ਜਮ੍ਹਾਂ ਕਰਾਓ।

ਵਿਉਪਾਰੀ — ਹਜ਼ੂਰ ! ਇਹ ਬੇਇਨਸਾਫ਼ੀ ਏ। ਮੈਂ ਝੂਠ ਨਹੀਂ ਬੋਲ ਰਿਹਾ। ਇਹੋ ਸਾਈਂ ਏ। ਅੱਗੇ ਆਪ ਦਾ ਜੋ ਹੁਕਮ।

ਰਾਜਾ — ਸਾਡਾ ਇਨਸਾਫ਼ ਬਿਲਕੁਲ ਠੀਕ ਏ। ਜਾਓ ਮੋਹਰਾਂ ਜਮ੍ਹਾਂ ਕਰਾਓ। ਜਾਓ ਪੰਡਿਤ ਜੀ, ਇਸ ਮੂਰਖ ਨੇ ਐਵੇਂ ਤੁਹਾਡੇ ਤੇ ਸ਼ਕ ਕੀਤਾ ਏ।

(ਪੰਡਿਤ ਖ਼ੁਸ਼ੀ ਖ਼ੁਸ਼ੀ ਜਾਣ ਲੱਗਦਾ ਹੈ। ਵਿਉਪਾਰੀ ਬਹੁਤ ਉਦਾਸ ਹੈ)

ਵਿਉਪਾਰੀ — ਆਪ ਜੀ ਦੇ ਨਿਆਂ ਦੀਆਂ ਤਾਂ ਧੁੰਮਾਂ ਪਈਆਂ ਹੋਈਆਂ ਸਨ, ਪਰ ਅੱਜ ਤਾਂ.......।

ਰਾਜਾ — ਜਾਓ। ਨਿਆਂ ਉਹ ਨਹੀਂ ਜਿਹੜਾ ਤੁਹਾਨੂੰ ਠੀਕ ਲੱਗਦਾ ਏ। ਨਿਆਂ ਉਹ ਠੀਕ ਏ ਜਿਹੜਾ ਅਸੀਂ ਸਿਆਨਪ ਨਾਲ ਕੀਤਾ ਏ। ਜਾਓ ਮੋਹਰਾਂ ਜਮ੍ਹਾਂ ਕਰਾਓ।

ਪੰਡਿਤ — ਜੀ ਜਿਵੇਂ ਤੁਹਾਡੇ ਨਿਆਂ ਤੇ ਸ਼ੱਕ ਕਰ ਰਿਹਾ ਏ, ਇਓਂ ਹੀ ਇਹ ਮੇਰੇ ਤੇ ਸ਼ਕ ਕਰਦਾ ਏ।

(ਪੰਡਿਤ ਤੇ ਵਿਉਪਾਰੀ ਤੁਰ ਪੈਂਦੇ ਹਨ, ਜਦ ਦਰਵਾਜ਼ੇ ਦੇ ਕੋਲ ਜਾਂਦੇ ਹਨ ਤਾਂ ਰਾਜਾ ਅਵਾਜ਼ ਮਾਰਦਾ ਹੈ)

ਰਾਜਾ — ਸਾਈਂ ਜੀ ! ਸਾਈਂ ਜੀ ! ਇੱਕ ਬੇਨਤੀ ਸੁਣਿਓ।

(ਪੰਡਿਤ ਮੁੜ ਕੇ ਉਸੇ ਵੇਲੇ ਰਾਜੇ ਕੋਲ ਆ ਜਾਂਦਾ ਹੈ)

ਪੰਡਿਤ — ਦੱਸੋ ਹਜ਼ੂਰ ! ਕੀ ਹੁਕਮ ਏ ?

ਰਾਜਾ — ਤੁਸੀਂ ਸਾਈਂ ਹੋ। ਤੁਸੀਂ ਸਾਈਂ ਦੀ ਅਵਾਜ਼ ਨਾਲ ਮੁੜ ਆਏ ਹੋ। ਇਸ ਲਈ ਤੁਸੀਂ ਸਾਈਂ ਹੀ ਹੋ। ਤੁਸੀਂ ਝੂਠੇ ਹੋ। ਤੁਸੀਂ ਚੋਰ ਹੋ। ਤੁਸੀਂ ਪਖੰਡੀ ਹੋ। ਤੁਹਾਨੂੰ ਹੁਣੇ ਕੈਦ ਕੀਤਾ ਜਾਵੇਗਾ। ਮੈਂ ਇਹੋ ਜਿਹੇ ਪਖੰਡੀ ਆਦਮੀ ਨੂੰ ਖ਼ਿਮਾ ਨਹੀਂ ਕਰ ਸਕਦਾ। (ਸੇਵਾਦਾਰ) ਮੁਕੱਦਮ ਨੂੰ ਬੁਲਾਓ।

ਸੇਵਾਦਾਰ — ਬਹੁਤ ਅੱਛਾ। (ਜਾਂਦਾ ਹੈ)

ਪੰਡਿਤ — ਜੀ ਮੈਂ ਨਿਰਦੋਸ਼ ਹਾਂ।

ਰਾਜਾ — ਚੁੱਪ ਰਹੋ।

ਵਿਉਪਾਰੀ — ਧੰਨ ਆਪ ਦਾ ਇਨਸਾਫ਼। ਆਪ ਸੱਚੀਂ ਹੀ ਮਹਾਨ ਨਿਆਂਕਾਰ ਹੋ।

(ਕੋਤਵਾਲ ਆਉਂਦਾ ਹੈ)

ਕੋਤਵਾਲ — ਹੁਕਮ ਹਜ਼ੂਰ।

ਰਾਜਾ — ਇਸ ਪੰਡਿਤ ਨੂੰ ਕੈਦ ਕਰ ਲਵੋ। ਇਸ ਦੇ ਘਰ ਦੀ ਤਲਾਸ਼ੀ ਲੈ ਕੇ ਇਸ ਦਾ ਸਾਰਾ ਮਾਲ ਏਥੇ ਦਰਬਾਰ ਵਿੱਚ ਲਿਆਓ।

ਕੋਤਵਾਲ — ਬਹੁਤ ਅੱਛਾ ਹਜ਼ੂਰ।

ਰਾਜਾ — ਹੁਣੇ ਕਰੋ ਇਹ ਸਭ ਕੁਝ।

(ਕੋਤਵਾਲ ਪੰਡਿਤ ਨੂੰ ਲੈ ਕੇ ਜਾਂਦਾ ਹੈ)

ਪਰਦਾ

## ਅਭਿਆਸ

**1. ਲਿਖੋ**— ਆਪਣੀ ਚੀਜ਼ ਜਿੱਥੇ ਕੋਈ ਮਰਜ਼ੀ ਲੈ ਕੇ ਜਾਵੇ, ਰਾਜੇ ਦਾ ਇਸ ਵਿੱਚ ਦਖ਼ਲ ਦੇਣਾ ਸ਼ੋਭਦਾ ਨਹੀਂ।

**2. ਦੱਸੋ**—(1) ਰਾਜਾ ਕਿੱਥੇ ਬੈਠਾ ਸੀ ?

(2) ਉਸ ਦੇ ਕੋਲ ਕੌਣ ਬੈਠਾ ਸੀ ?

(3) ਉਸ ਦੇ ਪਿੱਛੇ ਕੌਣ ਖੜਾ ਸੀ ?

(4) ਰਾਜੇ ਨੇ ਪੰਡਿਤ ਨੂੰ ਕੀ ਕਹਿ ਕੇ ਬੁਲਾਇਆ ?

(5) ਝੂਠਾ ਕੌਣ ਸੀ ? ਵਿਉਪਾਰੀ ਕਿ ਪੰਡਿਤ।

(6) ਰਾਜੇ ਨੇ ਪਹਿਲਾਂ ਕੀ ਫ਼ੈਸਲਾ ਕੀਤਾ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:**—ਪ੍ਰਸਿਧ, ਵੱਢੀਖੋਰ, ਤੀਰਥਾਂ, ਯਾਤਰਾ, ਬੇਨਤੀ, ਆਦਤ, ਦੂਸ਼ਨ, ਬੇ-ਇੱਜ਼ਤੀ, ਨਿਆਂ।

**4. ਸ਼ਬਦਾਂ ਦੇ ਨਾਲ ਦਿੱਤੇ ਵਾਕ ਵਿੱਚੋਂ ਸ਼ਬਦ ਦੇ ਨਾਲ ਰਲਦੇ ਭਾਵ ਵਾਲੇ ਸ਼ਬਦ ਤੇ '√' ਨਿਸ਼ਾਨ ਲਾਓ :-**

(1) **ਕੀਮਤੀ**—ਮੇਰਾ ਵਡਮੁੱਲਾ ਸਮਾਨ ਇੱਥੇ ਪਹੁੰਚਾ ਦਿਓ।

(2) **ਸੁੰਦਰ**—ਉਸ ਕੋਲ ਸੋਹਣਾ ਘੋੜਾ ਵੀ ਸੀ।

(3) **ਮੁਕਰ**—ਉਸ ਇਨਕਾਰ ਕਰ ਦਿੱਤਾ।

(4) **ਸਹਾਇਤਾ**—ਹਜ਼ੂਰ ਮੇਰੀ ਮੱਦਦ ਕਰੋ।

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ 'ਬੇ' ਲਾ ਕੇ ਨਵੇਂ ਸ਼ਬਦ ਬਣਾਓ:**— ਇਜ਼ਤੀ—ਬੇ-ਇਜ਼ਤੀ

ਇਨਸਾਫ਼ੀ—

ਪ੍ਰਵਾਹੀ—

ਅਕਲੀ—

## ਪਾਠ ਸੋਲ੍ਹਵਾਂ



ਮੈਨੂੰ ਉਸ ਮੰਜ਼ਲ ਦੀ ਭਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਜਿੱਥੇ ਬੱਚਿਆਂ ਨੂੰ ਮਿਲ ਸਕੇ,
ਭੁੱਖ ਮਿਟਾਉਣ ਜੋਗੀ ਰੋਟੀ।
ਜਿੱਥੇ ਨਾ ਆਪੇ ਹੀ ਆਪਣੀ,
ਕਿਸਮਤ ਨੂੰ ਕੋਈ ਸਮਝੇ ਖੋਟੀ।
ਜਿੱਥੇ ਲੋਕੀਂ ਚੰਨ ਤੋਂ ਅੱਗੇ,
ਪੁੱਜਣ ਮਾਰ ਕੇ ਇੱਕੋ ਛਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਜਿੱਥੇ ਨਾ ਅਮਨਾਂ ਦੇ ਦੁਸ਼ਮਣ,
ਫ਼ਸਲਾਂ ਉੱਤੇ ਬੰਬ ਵਰਸਾਵਨ।
ਜਿੱਥੇ ਨਾ ਕੋਈ ਮਿਹਨਤੀਆਂ ਦੇ,
ਹੱਕਾਂ ਨੂੰ ਵਿਹਲੇ ਬਹਿ ਖਾਵਣ।
ਜਿੱਥੇ ਨਾ ਰੋਟੀ ਤੋਂ ਭੁੱਖੇ,
ਰੋਂਦੇ ਹੋਣ ਅਨੇਕਾਂ ਬਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਜਿੱਥੇ ਧਰਮਾਂ ਵਾਲੇ ਲੋਕੀਂ,
ਇੱਕ ਦੂਜੇ ਦੇ ਘਰ ਨਾ ਸਾੜਨ।

ਕਿਸੇ ਮਹਾਨ ਗੁਰੂ ਨੂੰ ਜਿੱਥੇ,
ਤੱਤੀਆਂ ਤੱਵੀਆਂ ਤੇ ਨਾ ਚਾੜ੍ਹਨ।
ਜਿੱਥੇ ਨਾ ਹਥਿਆਰ ਬਣਾਵਣ,
ਕਾਰੀਗਰ ਸੰਦਾਂ ਨੂੰ ਢਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਜਿੱਥੇ ਨਾ ਪਰਜਾ ਨੂੰ ਰਾਜਾ,
ਲੁੱਟੇ ਤੇ ਲੁੱਟਣ ਦੀ ਖੁਲ੍ਹ ਦੇਵੇ।
ਤੇ ਇਨਸਾਫ਼ ਗਰੀਬਾਂ ਨੂੰ ਨਾ,
ਮੰਗਣ ਤੇ ਮਹਿੰਗੇ ਮੁੱਲ ਦੇਵੇ।
ਜਿੱਥੇ ਕੋਈ ਲੋਕਾਂ ਦੀ ਰੱਤ ਨਾਲ,
ਕਰੇ ਨਾ ਆਪਣੇ ਸੁਫਨੇ ਲਾਲ।
ਮੈਨੂੰ ਉਸ ਮੰਜ਼ਲ ਦੀ ਭਾਲ।
ਮੈਨੂੰ ਉਸ ਮੰਜ਼ਲ ਦੀ ਭਾਲ।

## ਅਭਿਆਸ

**1. ਲਿਖੋ**—ਜਿਥੇ ਨਾ ਆਪੇ ਹੀ ਆਪਣੀ
ਕਿਸਮਤ ਨੂੰ ਸਮਝੇ ਕੋਈ ਖੋਟੀ।

**2. ਦੱਸੋ**—(1) ਬੱਚਿਆਂ ਨੂੰ ਕੀ ਮਿਲੇ ?
(2) ਲੋਕੀਂ ਕਿਸ ਤੋਂ ਅੱਗੇ ਲੱਘਣ ?
(3) ਤੱਤੀਆਂ ਤੱਵੀਆਂ ਤੇ ਕਿਨ੍ਹਾਂ ਨੂੰ ਨਾ ਚਾੜ੍ਹਨ ?

**3. ਖਾਲੀ ਥਾਂ ਭਰੋ:**—
(1) ਭੁੱਖ ਮਿਟਾਉਣ ਜੋਗੀ ......।
(2) ਜਿੱਥੇ ਨਾ ਅਮਨਾਂ ਦੇ ਦੁਸ਼ਮਣ......ਉੱਤੇ ਬੰਬ ਵਰਸਾਵਣ।

(3) ਜਿੱਥੇ ਨਾ ਹਥਿਆਰ ਬਣਾਵਣ ਕਾਰੀਗਰ.......ਨੂੰ ਢਾਲ।

(4) ਜਿੱਥੇ ਨਾ ਪਰਜਾ ਨੂੰ ਰਾਜਾ ਲੁੱਟੇ ਤੇ ਲੁੱਟਣ ਦੀ.....ਦੇਵੇ।

**4. ਵਾਕ ਪੂਰੇ ਕਰੋ:—**

(1) ਜਿੱਥੇ ਕੋਈ ਲੋਕਾਂ ਦੀ ਰੱਤ ਨਾਲ, ਕਰੇ ਨਾ ................

(2) ਜਿੱਥੇ ਧਰਮਾਂ ਵਾਲੇ ਲੋਕੀਂ, ਇੱਕ ...............

(3) ਜਿੱਥੇ ਨਾ ਕੋਈ ਮਿਹਨਤੀਆਂ ਦੇ, ................

(4) ਜਿੱਥੇ ਲੋਕੀ ਚੰਨ ਤੋਂ ਅੱਗੇ, ...............

**5. ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**—ਜੋਗੀ, ਕਿਸਮਤ, ਛਾਲ, ਮੰਜ਼ਲ, ਤੱਤੀਆਂ, ਮਹਿੰਗੇ, ਰੱਤ

**6. ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ:—**

ਮਿਹਨਤੀ—ਮਿਹਨਤੀਆਂ

ਤੱਵੀ—

ਤੱਤੀ—

ਕਿਰਤੀ—

ਬੱਚੀ—

ਪਰੀ—

**7. ਕਰੋ**—(1) ਪਿਛਲੇ ਦੋ ਬੰਦਾਂ ਦੇ ਅਰਥ ਕਰੋ।

(2) ਸਾਰੀ ਕਵਿਤਾ ਨੂੰ ਜ਼ਬਾਨੀ ਯਾਦ ਕਰੋ।



**ਪਾਠ ਸਤਾਰ੍ਹਵਾਂ**



ਅੱਜ ਸਕੂਲ ਵਿੱਚ ਭਾਸ਼ਨ-ਪ੍ਰਤਿਯੋਗਤਾ ਹੋ ਰਹੀ ਸੀ। ਸਕੂਲ ਦੇ ਪਾਰਕ ਵਿੱਚ ਪੰਡਾਲ ਬਣਾਇਆ ਹੋਇਆ ਸੀ। ਵਿਦਿਆਰਥੀ ਪੰਡਾਲ ਵਿੱਚ ਬੈਠੇ ਸਨ। ਇੱਕ ਤਿਪਾਈ ਦੇ ਪਿੱਛੇ ਤਿੰਨ ਕੁਰਸੀਆਂ ਰੱਖੀਆਂ ਹੋਈਆਂ ਸਨ। ਇਹ ਕੁਰਸੀਆਂ ਨਿਰਨਾ ਕਰਨ ਵਾਲਿਆਂ ਲਈ ਸਨ। ਪ੍ਰਧਾਨ ਦੀ ਕੁਰਸੀ ਉੱਚੇ ਤਖ਼ਤ-ਪੋਸ਼ ਤੇ ਰੱਖੀ ਹੋਈ ਸੀ। ਉਸ ਦੇ ਨਾਲ ਹੀ ਇੱਕ ਕੁਰਸੀ ਹੋਰ ਸੀ। ਕੁਰਸੀਆਂ ਦੇ ਅੱਗੇ ਇੱਕ ਮੇਜ਼ ਸੀ। ਮੇਜ਼ ਉੱਤੇ ਫੁਲਦਾਨ ਸੀ। ਇਸ ਵਿੱਚ ਬਹੁਤ ਹੀ ਸੋਹਣਾ ਗੁਲਦਸਤਾ ਸੀ। ਇੱਕ ਪਾਸੇ ਸਟੈਂਡ ਉੱਤੇ ਮਾਈਕ ਲਾਇਆ ਹੋਇਆ ਸੀ।

ਮੁੱਖ ਅਧਿਆਪਕ ਪ੍ਰਧਾਨ ਨੂੰ ਪੰਡਾਲ ਵਿੱਚ ਲੈ ਕੇ ਆਇਆ। ਪ੍ਰਧਾਨ

ਦੇ ਗਲ ਵਿੱਚ ਫੁੱਲਾਂ ਦੇ ਹਾਰ ਪਾਏ ਹੋਏ ਸਨ। ਵਿਦਿਆਰਥੀਆਂ ਨੇ ਖੜੇ ਹੋ ਕੇ ਮੁੱਖ ਪਰਾਹੁਣੇ ਦਾ ਸੁਆਗਤ ਕੀਤਾ। ਜਦ ਪ੍ਰਧਾਨ ਸਾਹਿਬ ਆਪਣੀ ਕੁਰਸੀ ਉੱਤੇ ਬੈਠ ਗਏ, ਤਾਂ ਮੁੱਖ ਅਧਿਆਪਕ ਨੇ ਨਿਰਣਾਇਕਾਂ ਨੂੰ ਆਪਣੀਆਂ ਕੁਰਸੀਆਂ ਉੱਤੇ ਬੈਠਣ ਲਈ ਬੇਨਤੀ ਕੀਤੀ। ਤਿੰਨੇ ਨਿਰਣਾਇਕ ਸ਼੍ਰੀ ਗੋਕਲ ਚੰਦ, ਸਰਦਾਰ ਤਾਰਾ ਸਿੰਘ ਤੇ ਸ਼੍ਰੀਮਤੀ ਰਤਨ ਕੌਰ ਆਪਣੀਆਂ ਕੁਰਸੀਆਂ ਤੇ ਬੈਠ ਗਏ। ਪ੍ਰਤਿਯੋਗਤਾ ਦੇ ਸਕੱਤਰ ਨੇ ਨਿਰਣਾਇਕਾਂ ਨੂੰ ਫ਼ਾਈਲਾਂ ਅਤੇ ਪੈਨਸਲਾਂ ਦੇ ਦਿੱਤੀਆਂ। ਸਕੱਤਰ ਦਾ ਨਾਂ ਅਮਰਦੀਪ ਸੀ।

ਅਮਰਦੀਪ ਨੇ ਮਾਈਕ ਦੇ ਅੱਗੇ ਆ ਕੇ ਕਿਹਾ,' ਹੁਣ ਅਸੀਂ ਪ੍ਰਧਾਨ ਜੀ ਦੀ ਆਗਿਆ ਨਾਲ ਅੱਜ ਦੀ ਭਾਸ਼ਨ-ਪ੍ਰਤਿਯੋਗਤਾ ਅਰੰਭ ਕਰਦੇ ਹਾਂ। ਇਸ ਵਿੱਚ ਚਾਰ ਵਿਦਿਆਰਥੀ ਭਾਗ ਲੈ ਰਹੇ ਹਨ। ਸਭ ਤੋਂ ਪਹਿਲਾਂ ਰਣਜੀਤ ਆਪਣਾ ਭਾਸ਼ਨ ਦੇਵੇਗਾ।

ਰਣਜੀਤ—ਪ੍ਰਧਾਨ ਜੀ, ਮੁੱਖ ਅਧਿਆਪਕ ਜੀ, ਨਿਰਣਾਇਕ ਸਾਹਿਬਾਨ ਤੇ ਪਿਆਰੇ ਸਾਥੀਓ ! ਮੇਰੇ ਭਾਸ਼ਨ ਦਾ ਵਿਸ਼ਾ ਹੈ 'ਵਿਦਿਆਰਥੀ ਤੇ ਖੇਡਾਂ'। ਵਿਦਿਆਰਥੀ ਵਿਦਿਆਲੇ ਵਿੱਚ ਵਿਦਿਆ ਪ੍ਰਾਪਤ ਕਰਨ ਵਾਲੇ ਨੂੰ ਕਹਿੰਦੇ ਹਨ। ਦਸਵੀਂ ਤਕ ਵਿਦਿਆਰਥੀ ਸਕੂਲ ਦਾ ਵਿਦਿਆਰਥੀ ਕਹਾਉਂਦਾ ਹੈ। ਸਕੂਲ ਦੇ ਵਿਦਿਆਰਥੀ ਦੀ ਉਮਰ ਪੰਜ ਸਾਲ ਤੋਂ ਲੈ ਕੇ ਪੰਦਰਾਂ ਸਾਲ ਤਕ ਹੁੰਦੀ ਹੈ। ਸਕੂਲ ਤੋਂ ਮਗਰੋਂ ਵਿਦਿਆਰਥੀ ਕਾਲਜ ਵਿੱਚ ਚਲਾ ਜਾਂਦਾ ਹੈ। ਮੈਂ ਵਿਦਿਆਰਥੀ ਤੋਂ ਭਾਵ ਸਕੂਲ ਦੇ ਵਿਦਿਆਰਥੀ ਲਵਾਂਗਾ। ਪੰਜ ਤੋਂ ਪੰਦਰਾਂ ਸਾਲ ਦੀ ਉਮਰ ਤਕ ਬੱਚੇ ਦੇ ਵੱਧਣ ਫੁੱਲਣ ਦਾ ਸਮਾਂ ਹੁੰਦਾ ਹੈ। ਬੱਚਾ ਹਰ ਪੱਖ ਤੋਂ ਚੰਗੀ ਤਰ੍ਹਾਂ ਤਾਂ ਹੀ ਵਿਕਾਸ ਕਰ ਸਕੇਗਾ ਜੇ ਉਸ ਦਾ ਖਾਧਾ ਭੋਜਨ ਚੰਗੀ ਤਰ੍ਹਾਂ ਪੱਚ ਜਾਵੇ। ਭੋਜਨ ਚੰਗੀ ਤਰ੍ਹਾਂ ਤਾਂ ਹੀ ਪੱਚੇਗਾ ਜੇ ਬੱਚਾ ਕਸਰਤ ਕਰੇਗਾ, ਖੇਲੇ ਮੱਲੇਗਾ। ਬੱਚੇ ਲਈ ਸਭ ਤੋਂ ਉੱਤਮ ਕਸਰਤ ਖੇਡਾਂ ਹਨ। ਖੇਡ ਨਾਲ ਸ਼ਰੀਰ ਦੇ ਅੰਗਾਂ ਦੀ ਕਸਰਤ ਵੀ ਹੁੰਦੀ ਹੈ ਤੇ ਬੱਚੇ ਦਾ ਦਿਲ-ਪ੍ਰਚਾਵਾ ਵੀ ਹੁੰਦਾ ਹੈ। ਖੇਡਾਂ ਨਾਲ ਲਹੂ ਦਾ ਗੇੜ ਤੇਜ਼ ਹੁੰਦਾ ਹੈ

ਉਹ ਆਪਣੇ ਅੰਦਰ ਤਾਜ਼ੀ ਹਵਾ ਲੈ ਜਾਂਦਾ ਹੈ, ਜਿਸ ਨਾਲ ਸਰੀਰ ਵੱਧਦਾ ਫੁੱਲਦਾ ਹੈ ਤੇ ਅਰੋਗ ਵੀ ਹੁੰਦਾ ਹੈ। ਖੇਡ ਨਾਲ ਸ਼ਰੀਰ ਦੇ ਪੱਠਿਆਂ ਦੀ ਬੜੀ ਉੱਤਮ ਕਸਰਤ ਹੁੰਦੀ ਹੈ। ਵੱਖ ਵੱਖ ਖੇਡਾਂ ਨਾਲ ਸ਼ਰੀਰ ਦੇ ਵੱਖ ਵੱਖ ਅੰਗਾਂ ਦੀ ਕਸਰਤ ਹੁੰਦੀ ਹੈ। ਕਸਰਤ ਨਾਲ ਦਿਲ ਤੇ ਦਿਮਾਗ਼ ਦੋਵੇਂ ਅਰੋਗ ਹੁੰਦੇ ਹਨ। ਜਿਹੜੇ ਬੱਚੇ ਇਸ ਉਮਰ ਵਿੱਚ ਖੇਡਦੇ ਨਹੀਂ ਹਨ, ਉਨ੍ਹਾਂ ਦਾ ਸ਼ਰੀਰ ਚੰਗੀ ਤਰ੍ਹਾਂ ਵੱਧਦਾ ਫੁੱਲਦਾ ਨਹੀਂ ਹੈ। ਉਨ੍ਹਾਂ ਦਾ ਭੋਜਨ ਠੀਕ ਤਰ੍ਹਾਂ ਨਾਲ ਪੱਚਦਾ ਨਹੀਂ ਹੈ, ਜਿਸ ਕਰਕੇ ਉਹ ਕਈ ਰੋਗਾਂ ਦੇ ਕਾਬੂ ਆ ਜਾਂਦੇ ਹਨ। ਵਿਦਿਆ ਪ੍ਰਾਪਤ ਕਰਨ ਲਈ ਚੰਗਾ ਦਿਮਾਗ਼ ਚਾਹੀਦਾ ਹੈ। ਚੰਗਾ ਦਿਮਾਗ਼ ਚੰਗੇ ਅਰੋਗ ਸ਼ਰੀਰ ਵਿੱਚ ਹੀ ਹੋ ਸਕਦਾ ਹੈ। ਇਸ ਲਈ ਚੰਗੇ ਦਿਮਾਗ਼ ਲਈ ਅਰੋਗ ਸ਼ਰੀਰ ਦੀ ਬਹੁਤ ਲੋੜ ਹੈ। ਅਰੋਗ ਸ਼ਰੀਰ ਲਈ ਕਸਰਤ ਤੇ ਖੇਡਾਂ ਬਹੁਤ ਜ਼ਰੂਰੀ ਹਨ। ਇਹੋ ਕਾਰਨ ਹੈ ਹੁਣ ਵਿਦਿਆ ਵਿਭਾਗ ਨੇ ਸਕੂਲਾਂ ਵਿੱਚ ਖੇਡਾਂ ਤੇ ਸ਼ਰੀਰਕ ਵਿਦਿਆ ਜ਼ਰੂਰੀ ਕਰ ਦਿੱਤੀਆਂ ਹਨ। ਹਰ ਸਕੂਲ ਨੂੰ ਵਿਦਿਆ ਵਿਭਾਗ ਤੇ ਸਿਖਿਆ ਵਿਭਾਗ ਵੱਲੋਂ ਖੇਡਾਂ ਦਾ ਸਕੂਲ ਵਿੱਚ ਪੂਰਨ ਪ੍ਰਬੰਧ ਕਰਨ ਦਾ ਆਦੇਸ਼ ਹੈ।

ਸੋ ਵਿਦਿਆਰਥੀ ਤੇ ਖੇਡਾਂ ਦਾ ਅਟੁੱਟ ਸੰਬੰਧ ਹੈ। ਜਿਵੇਂ ਵਿਦਿਆ ਬਿਨਾਂ ਖੇਡਾਂ ਅਧੂਰੀਆਂ ਹਨ, ਤਿਵੇਂ ਖੇਡਾਂ ਬਿਨਾਂ ਵਿਦਿਆ ਅਧੂਰੀ ਹੈ। ਜਿਵੇਂ ਆਤਮਾ ਤੇ ਸ਼ਰੀਰ ਦਾ ਸੰਬੰਧ ਹੈ, ਫੁੱਲ ਤੇ ਮਹਿਕ ਦਾ ਸੰਬੰਧ ਹੈ, ਤਿਵੇਂ ਵਿਦਿਆਰਥੀ ਤੇ ਖੇਡਾਂ ਦਾ ਸੰਬੰਧ ਹੈ।

ਸਾਰੇ ਸਰੋਤਿਆਂ ਨੇ ਤਾੜੀਆਂ ਵਜਾਈਆਂ।

ਸਕੱਤਰ—ਹੁਣ ਜਸਬੀਰ ਆਪਣਾ ਭਾਸ਼ਨ ਦੇਵੇਗਾ।

ਜਸਬੀਰ—ਪ੍ਰਧਾਨ ਜੀਓ, ਮੁੱਖ ਅਧਿਆਪਕ ਜੀਓ, ਜੱਜ ਸਾਹਿਬਾਨ ਤੇ ਮੇਰੇ ਪਿਆਰੇ ਸਾਥੀਓ! ਮੇਰੇ ਭਾਸ਼ਨ ਦਾ ਵਿਸ਼ਾ ਹੈ 'ਵਿਦਿਆਰਥੀ ਤੇ ਫੈਸ਼ਨ'।

ਵਿਦਿਆਰਥੀ ਦਾ ਮੁੱਖ ਉਦੇਸ਼ ਵਿਦਿਆ ਪ੍ਰਾਪਤ ਕਰਨਾ ਹੈ। ਵਿਦਿਆਰਥੀ ਨੇ ਸਕੂਲ ਜਾਂ ਕਾਲਜ ਵਿੱਚ ਕੱਪੜੇ ਪਾ ਕੇ ਜਾਣਾ ਹੁੰਦਾ

ਹੈ । ਕੱਪੜੇ ਸਾਨੂੰ ਗਰਮੀ ਜਾਂ ਸਰਦੀ ਤੋਂ ਬਚਾਉਂਦੇ ਹਨ, ਸਾਡੀ ਸੁੱਰਖਿਆ ਕਰਦੇ ਹਨ,ਸਾਨੂੰ ਸ਼ਿੰਗਾਰਦੇ ਹਨ ਤੇ ਸਾਨੂੰ ਸੋਹਣਾ ਬਣਾਉਂਦੇ ਹਨ। ਵਿਦਿਆਰਥੀ ਵੀ ਕੱਪੜੇ ਆਪਣੀ ਸੁੱਰਖਿਆ ਤੇ ਸ਼ਿੰਗਾਰ ਲਈ ਪਾਉਂਦਾ ਹੈ।

ਫ਼ੈਸ਼ਨ ਦਾ ਅਰਥ ਹੈ ਖ਼ਾਸ ਭਾਂਤ ਦੇ ਖ਼ਾਸ ਢੰਗ ਨਾਲ ਕੱਪੜੇ ਪਾਉਣੇ । ਕਦੀ ਵਿਦਿਆਰਥੀ ਖੁੱਲ੍ਹੀਆਂ ਮੋਹਰੀਆਂ ਵਾਲੀਆਂ ਪੈਂਟਾਂ ਪਾਉਣ ਲੱਗ ਪੈਂਦੇ ਹਨ ਤੇ ਕਦੀ ਤੰਗ ਮੋਹਰੀਆਂ ਵਾਲੀਆਂ। ਕਦੀ ਬੈਲ ਬੋਟਮ ਪਾਉਂਦੇ ਹਨ ਤੇ ਕਦੀ ਜੀਨ। ਵਿਦਿਆਰਥੀ ਕਦੀ ਡੱਬੀਆਂ ਵਾਲੇ ਕੱਪੜੇ ਦੀਆਂ ਬੁੱਸ਼ਰਟਾਂ ਜਾਂ ਕਮੀਜ਼ਾਂ ਪਾਉਂਦੇ ਹਨ ਤੇ ਕਦੀ ਬਹੁਤ ਗੂਹੜੇ ਰੰਗ ਦੇ ਕੱਪੜੇ ਦੀਆਂ। ਇਉਂ ਬੱਚੇ ਤੇ ਜੁਆਨ ਨਿੱਤ ਨਵੇਂ ਨਵੇਂ ਢੰਗ ਨਾਲ ਸੀਤੇ ਕੱਪੜੇ ਪਾਉਂਦੇ ਹਨ। ਸਿਨਮੇ ਦੇ ਐਕਟਰਾਂ ਦੇ ਕੱਪੜਿਆਂ ਤੋਂ ਦਰਜ਼ੀ ਨਿੱਤ ਨਵੇਂ ਨਵੇਂ ਫ਼ੈਸ਼ਨ ਪ੍ਰਚਲਤ ਕਰ ਦਿੰਦੇ ਹਨ। ਇਉਂ ਹੀ ਕਦੀ ਬੂਟ ਤਿੱਖੀ ਨੋਕਾਂ ਵਾਲੇ ਪ੍ਰਚਲਤ ਹੋ ਜਾਂਦੇ ਹਨ ਤੇ ਕਦੀ ਚੌੜੀਆਂ ਨੋਕਾਂ ਵਾਲੇ । ਇਉਂ ਹੀ ਕੁੜੀਆਂ ਕਦੀ ਖੁੱਲ੍ਹੇ ਪਹੁੰਚਿਆਂ ਵਾਲੀਆਂ ਸਲਵਾਰਾਂ ਪਾਉਣ ਲੱਗ ਪੈਂਦੀਆਂ ਹਨ ਤੇ ਕਦੀ ਤੰਗ ਮੋਹਰੀ ਦੀਆਂ। ਸੋ ਕੁੜੀਆਂ ਤੇ ਮੁੰਡਿਆਂ ਦੇ ਕੱਪੜਿਆਂ ਦੇ ਫ਼ੈਸ਼ਨ ਨਿੱਤ ਬਦਲਦੇ ਰਹਿੰਦੇ ਹਨ।

ਮੇਰਾ ਵਿਚਾਰ ਹੈ ਕਿ ਵਿਦਿਆਰਥੀ ਦਾ ਮੁੱਖ ਉਦੇਸ ਵਿਦਿਆ ਪ੍ਰਾਪਤ ਕਰਨਾ ਹੈ। ਉਸ ਨੇ ਵਿਦਿਆਲੇ ਵਿੱਚ ਵਿਦਿਆ ਪ੍ਰਾਪਤ ਕਰਨੀ ਹੁੰਦੀ ਹੈ। ਵਿਦਿਆਲਾ ਕੋਈ ਸਿਨਮਾ ਘਰ ਜਾਂ ਵਿਆਹ ਘਰ ਨਹੀਂ ਹੁੰਦਾ। ਵਿਦਿਆਲੇ ਵਿੱਚ ਵਿਦਿਆਰਥੀ ਦਾ ਮਨੋਰਥ ਆਪਣੇ ਕੱਪੜਿਆਂ ਦੀ ਪ੍ਰਦਰਸ਼ਨੀ ਨਹੀਂ ਹੁੰਦਾ। ਇਸ ਕਰਕੇ ਵਿਦਿਆਰਥੀ ਨੂੰ ਸਕੂਲ ਵਿੱਚ ਬੜੇ ਸਾਫ਼ ਸੁੱਥਰੇ ਕੱਪੜੇ ਪਾ ਕੇ ਆਉਣੇ ਚਾਹੀਦੇ ਹਨ, ਭੜਕੀਲੇ ਤੇ ਚਮਕੀਲੇ ਕੱਪੜੇ ਪਾ ਕੇ ਨਹੀਂ ਆਉਣੇ ਚਾਹੀਦੇ। ਵਿਦਿਆਰਥੀ ਨੂੰ ਫ਼ੈਸ਼ਨਾਂ ਦੇ ਮਗਰ ਐਵੇਂ ਸਿਨਮੇ ਦੇ ਐਕਟਰਾਂ ਦੀ ਨਕਲ ਨਹੀਂ ਕਰਨੀ ਚਾਹੀਦੀ । ਵਿਦਿਆਰਥੀ ਨੂੰ ਵਿਦਿਆਲੇ ਵਿੱਚ ਅਜਿਹੇ ਕੱਪੜੇ ਪਾ ਕੇ ਆਉਣੇ

ਚਾਹੀਦੇ ਹਨ ਜਿਹੜੇ ਉਸ ਨੂੰ ਸਾਊ, ਸੋਹਣੇ ਤੇ ਪ੍ਰਭਾਵਸ਼ਾਲੀ ਬਣਾਉਣ, ਮੇਲੇ ਵਿੱਚ ਆਇਆ ਮਖੌਲੀਆ ਨਾ ਬਣਾ ਦੇਣ।

ਬੱਚਿਆਂ ਨੇ ਬਹੁਤ ਤਾੜੀਆਂ ਵਜਾਈਆਂ।

ਸਕੱਤਰ—ਹੁਣ ਕੁਮਾਰੀ ਬਲਬੀਰ ਆਪਣਾ ਭਾਸ਼ਨ ਦੇਵੇਗੀ।

ਬਲਬੀਰ—ਪ੍ਰਧਾਨ ਜੀਓ, ਮੁੱਖ ਅਧਿਆਪਕ ਜੀਓ ਤੇ ਮੇਰੇ ਵੀਰੋ ! ਮੇਰੇ ਭਾਸਨ ਦਾ ਵਿਸ਼ਾ ਹੈ 'ਵਿਦਿਆਰਥੀ ਤੇ ਅਨੁਸ਼ਾਸਨ'। ਅੱਜ ਦੇ ਵਿਦਿਆਰਥੀ ਕੱਲ ਦੇ ਹੋਣਹਾਰ ਸ਼ਹਿਰੀ ਹਨ। ਵਿਦਿਆਰਥੀ ਦਾ ਕੰਮ ਵਿਦਿਆ ਪ੍ਰਾਪਤ ਕਰਨ ਲਈ ਆਪਣੇ ਆਪ ਨੂੰ ਸਾਧਨਾ ਹੁੰਦਾ ਹੈ। ਸਾਧਨਾ ਬਿਨਾਂ ਕੋਈ ਚੀਜ਼ ਪ੍ਰਾਪਤ ਨਹੀਂ ਹੋ ਸਕਦੀ। ਵਿਦਿਆਰਥੀ ਨੇ ਵੇਲੇ ਸਿਰ ਸਕੂਲ ਪੁੱਜਣਾ ਹੁੰਦਾ ਹੈ। ਘੰਟੀ ਵੱਜਣ ਤੇ ਕਮਰੇ ਵਿੱਚ ਜਾਣਾ ਹੁੰਦਾ ਹੈ। ਕਮਰੇ ਵਿੱਚ ਅਰਾਮ ਨਾਲ ਅਧਿਆਪਕਾਂ ਦੀ ਸਿਖਿਆ ਸੁਣਨੀ ਹੁੰਦੀ ਹੈ। ਪੀਰਡ ਮੁੱਕਣ ਤੇ ਅਰਾਮ ਨਾਲ ਦੂਜੇ ਕਮਰੇ ਵਿੱਚ ਜਾਣਾ ਹੁੰਦਾ ਹੈ। ਛੁੱਟੀ ਮਿਲਨ ਤੇ ਫੇਰ ਘਰ ਆਉਣਾ ਹੁੰਦਾ ਹੈ। ਗਰਾਉਂਡ ਵਿੱਚ ਵੀ ਰਲ ਮਿਲ ਕੇ ਨਿਯਮਾਂ ਅਧੀਨ ਖੇਡਣਾ ਹੁੰਦਾ ਹੈ। ਨਿਯਮ ਸਿਰ ਕੰਮ ਕਰਨਾ ਹੀ ਆਪਣੇ ਆਪ ਨੂੰ ਸਾਧਨਾ ਹੈ। ਇਹ ਸਭ ਅਨੁਸ਼ਾਸਨ ਦੇ ਅੰਗ ਹਨ। ਇਸ ਲਈ ਵਿਦਿਆਰਥੀਆਂ ਨੂੰ ਅਨੁਸ਼ਾਸਨ ਦੀ ਬਹੁਤ ਲੋੜ ਹੁੰਦੀ ਹੈ, ਕਿਉਂਕਿ ਵਿਦਿਆਰਥੀ ਵਿਕਾਸ ਕਰ ਰਿਹਾ ਹੁੰਦਾ ਹੈ। ਉਸ ਦੀਆਂ ਆਦਤਾਂ ਬਣ ਰਹੀਆਂ ਹੁੰਦੀਆਂ ਹਨ, ਇਸ ਲਈ ਉਸ ਨੂੰ ਇਸ ਅਵਸਥਾ ਵਿੱਚ ਹੀ ਆਪਣੇ ਆਪ ਨੂੰ ਚੰਗੀ ਤਰ੍ਹਾਂ ਅਨੁਸ਼ਾਸਨ ਵਿੱਚ ਰਹਿਣ ਦੀ ਜਾਚ ਸਿੱਖਣੀ ਚਾਹੀਦੀ ਹੈ। ਜੇ ਵਿਦਿਆਰਥੀ ਆਪਣੇ ਵਿਦਿਆਰਥੀ-ਜੀਵਨ ਵਿੱਚ ਆਪਣੇ ਆਪ ਤੇ ਕਾਬੂ ਪਾ ਕੇ, ਆਪਣੇ ਆਪ ਨੂੰ ਸਾਧ ਕੇ ਅਨੁਸ਼ਾਸਨ ਵਿੱਚ ਰਹਿਣਾ ਸਿੱਖ ਲਵੇਗਾ ਤਾਂ ਉਸ ਨੂੰ ਵੱਡਿਆਂ ਹੋ ਕੇ ਅਨੁਸ਼ਾਸਨ ਵਿੱਚ ਰਹਿਣ ਦੀ ਕੋਈ ਕਠਨਾਈ ਨਹੀ ਹੋਵੇਗੀ। ਉਹ ਸਹਿਜ ਸੁਭਾ ਹੀ ਅਨੁਸ਼ਾਸਨ ਵਿੱਚ ਵਿਚਰੇਗਾ।

ਜਿਹੜੇ ਬੱਚੇ ਵਿਦਿਆਰਥੀ-ਜੀਵਨ ਵਿੱਚ ਅਨੁਸ਼ਾਸਨ ਵਿੱਚ ਰਹਿਣ ਦੀ ਆਦਤ ਨਹੀਂ ਪਾਉਂਦੇ, ਐਵੇਂ ਬੇ-ਪਰਵਾਹੀ ਕਰਦੇ ਫਿਰਦੇ ਰਹਿੰਦੇ

ਹਨ, ਉਹ ਆਪਣੀ ਵੱਡੀ ਉਮਰ ਵਿੱਚ ਬਹੁਤ ਔਖੇ ਹੁੰਦੇ ਹਨ। ਸੋ ਵਿਦਿਆਰਥੀ ਲਈ ਅਨੁਸ਼ਾਸਨ ਉੱਨਾ ਹੀ ਜ਼ਰੂਰੀ ਹੈ ਜਿੰਨਾ ਸ਼ਰੀਰ ਲਈ ਚੰਗਾ ਭੋਜਨ। ਅਨੁਸ਼ਾਸਨ ਨਾਲ ਵਿਦਿਆਰਥੀ ਸ਼ਰੀਰਕ ਤੇ ਦਿਮਾਗੀ ਤੌਰ ਤੇ ਸਨਤੁਲਤ ਹੋ ਜਾਂਦਾ ਹੈ, ਚੇਤੰਨ ਹੋ ਜਾਂਦਾ ਹੈ ਤੇ ਹੁਸ਼ਿਆਰ ਹੋ ਜਾਂਦਾ ਹੈ। ਇਉਂ ਉਹ ਸੰਪੂਰਨ ਅਰੋਗ ਯੁਵਕ ਬਣ ਜਾਂਦਾ ਹੈ। ਜੈ ਹਿੰਦ !

ਸਰੋਤਿਆਂ ਨੇ ਤਾੜੀਆਂ ਵਜਾਈਆਂ।

ਸਕੱਤਰ—ਹੁਣ ਹਰਪਾਲ ਆਪਣਾ ਭਾਸ਼ਨ ਦੇਵੇਗਾ।

ਹਰਪਾਲ—ਮਾਨਯੋਗ ਪ੍ਰਧਾਨ ਜੀਓ, ਮੁੱਖ ਅਧਿਆਪਕ ਜੀਓ ਤੇ ਮੇਰੇ ਸਾਥੀਓ ! ਮੇਰੇ ਭਾਸ਼ਨ ਦਾ ਵਿਸ਼ਾ ਹੈ 'ਵਿਦਿਆਰਥੀ ਤੇ ਸਿਨਮਾ' ਸੁਣੋ।

ਵਿਦਿਆਰਥੀ ਵਿਦਿਆ ਲੈਣ ਵਿਦਿਆਲੇ ਜਾਂਦਾ ਹੈ ਜਾਂ ਵਿਦਿਆਰਥੀ ਵਿਦਿਆ ਦਾ ਗਾਹਕ ਹੁੰਦਾ ਹੈ। ਹਰ ਜੁਗਤੀ ਨਾਲ ਵਿਦਿਆ ਪ੍ਰਾਪਤ ਕਰਨਾ ਉਸ ਦਾ ਮਨੋਰਥ ਹੈ। ਸਿਨਮਾ ਚਲਦੀਆਂ ਤਸਵੀਰਾਂ ਰਾਹੀਂ ਕਹਾਣੀ ਸੁਣਾਉਂਦਾ ਹੈ। ਇਹ ਕਹਾਣੀਆਂ ਕਈ ਭਾਂਤ ਦੀਆਂ ਹੁੰਦੀਆਂ ਹਨ। ਕਈਆਂ ਵਿੱਚ ਤਾਂ ਲੜਾਈਆਂ ਦਿਖਾਈਆਂ ਹੁੰਦੀਆਂ ਹਨ, ਕਈਆਂ ਵਿੱਚ ਪ੍ਰੀਤ-ਕਹਾਣੀਆਂ ਹੁੰਦੀਆਂ ਹਨ ਤੇ ਕਈਆਂ ਵਿੱਚ ਇਤਹਾਸਿਕ ਕਹਾਣੀਆਂ ਹੁੰਦੀਆਂ ਹਨ। ਇਨ੍ਹਾਂ ਵਿੱਚ ਕਈ ਤਾਂ ਨਿਰੇ ਦਿਲ-ਪ੍ਰਚਾਵੇ ਲਈ ਹੁੰਦੀਆਂ ਹਨ ਤੇ ਕਈਆਂ ਵਿੱਚ ਸਿੱਖਿਆ ਵੀ ਹੁੰਦੀ ਹੈ। ਕਈ ਫਿਲਮਾਂ ਉਚੇਚੇ ਤੌਰ ਤੇ ਵਿਦਿਆਰਥੀਆਂ ਲਈ ਤਿਆਰ ਕੀਤੀਆਂ ਹੁੰਦੀਆਂ ਹਨ।

ਚੰਗੀਆਂ ਸਿੱਖਿਆਦਾਇਕ ਫ਼ਿਲਮਾਂ ਵਿਦਿਆਰਥੀਆਂ ਲਈ ਮਾੜੀਆਂ ਨਹੀਂ ਹੁੰਦੀਆਂ, ਪਰ ਕਈ ਫ਼ਿਲਮਾਂ ਵਿਦਿਆਰਥੀਆਂ ਦੇ ਵੇਖਣ ਵਾਲੀਆਂ ਨਹੀਂ ਹੁੰਦੀਆਂ। ਵਿਦਿਆਰਥੀਆਂ ਨੂੰ ਜਿਸ ਫ਼ਿਲਮ ਵਿੱਚੋਂ ਕੋਈ ਸਿਖਿਆ ਮਿਲੇ, ਉਹ ਹੀ ਫ਼ਿਲਮ ਵੇਖਣੀ ਚਾਹੀਦੀ ਹੈ। ਚੰਗੀ ਗੱਲ ਤਾਂ ਇਹ ਹੈ ਕਿ ਅਧਿਆਪਕ ਜਾਂ ਮਾਪੇ ਬੱਚੇ ਨੂੰ ਆਪ ਨਾਲ ਲੈ ਕੇ ਫ਼ਿਲਮ ਵਿਖਾਉਣ ਤੇ ਦੱਸਣ ਕਿਹੜੀ ਫ਼ਿਲਮ ਵੇਖਣੀ ਚਾਹੀਦਾ ਹੈ ਤੇ ਫ਼ਿਲਮ ਵਿੱਚੋਂ ਕਿਹੜੀ ਸਿਖਿਆ ਮਿਲਦੀ ਹੈ। ਵਿਦਿਆਰਥੀਆਂ ਨੂੰ ਨਾ ਤਾਂ ਹਰ

ਭਾਂਤ ਦੀ ਫ਼ਿਲਮ ਵੇਖਣੀ ਚਾਹੀਦੀ ਹੈ ਤੇ ਨਾ ਹੀ ਨਿੱਤ ਫ਼ਿਲਮ ਵੇਖਣੀ ਚਾਹੀਦੀ ਹੈ। ਵਿਦਿਆਰਥੀਆਂ ਨੂੰ ਵੱਧ ਤੋਂ ਵੱਧ ਮਹੀਨੇ ਵਿੱਚ ਇੱਕ ਫ਼ਿਲਮ ਵੇਖਣੀ ਚਾਹੀਦੀ ਹੈ। ਫ਼ਿਲਮ ਵੇਖ ਕੇ ਆਪਣੀ ਕਾਪੀ ਵਿੱਚ ਫ਼ਿਲਮ ਦੀ ਕਹਾਣੀ ਤੇ ਫ਼ਿਲਮ ਵਿੱਚੋਂ ਕੀ ਸਿਖਿਆ ਮਿਲਦੀ ਹੈ, ਲਿਖਣੀ ਚਾਹੀਦੀ ਹੈ। ਇਉਂ ਫ਼ਿਲਮ ਵੇਖਣ ਨਾਲ ਫ਼ਿਲਮ ਦੀ ਕਹਾਣੀ ਇੱਕ ਕਿਤਾਬ ਦੀ ਕਹਾਣੀ ਵਾਂਗ ਵਿਦਿਆਰਥੀ ਨੂੰ ਹਰ ਪੱਖ ਤੋਂ ਸਿੱਖਿਆ ਦੇਣ ਵਿੱਚ ਸਹਾਇਤਾ ਕਰੇਗੀ। ਸੋ ਵਿਦਿਆਰਥੀ ਨੂੰ ਚੰਗੀ ਫ਼ਿਲਮ ਵੇਖਣੀ ਚਾਹੀਦੀ ਹੈ ਤੇ ਫੇਰ ਉਸ ਫ਼ਿਲਮ ਵਿੱਚੋਂ ਇੱਕ ਪੋਥੀ ਵਾਂਗ ਸਿਖਿਆ ਲੈਣੀ ਚਾਹੀਦੀ ਹੈ। ਜਿਹੜਾ ਵਿਦਿਆਰਥੀ ਨਿਰੇ ਦਿਲ-ਪ੍ਰਚਾਵੇ ਲਈ ਬਹੁਤੀਆਂ ਫ਼ਿਲਮਾਂ ਵੇਖੇਗਾ, ਉਹ ਆਪਣੇ ਸਮੇਂ, ਧਨ ਤੇ ਦਿਮਾਗ ਦਾ ਸਭ ਕੁਝ ਸੁਆਹ ਕਰ ਲਵੇਗਾ। ਸਿਨਮਾ ਮਾੜਾ ਨਹੀਂ, ਪਰ ਸਿਨਮਾ ਵੇਖਣਾ ਆਉਣਾ ਚਾਹੀਦਾ ਹੈ। ਸਿਨਮੇ ਦੀ ਕਹਾਣੀ ਪਚਾਉਣੀ ਆਉਣੀ ਚਾਹੀਦੀ ਹੈ। ਜੈ ਹਿੰਦ!

ਸਰੋਤਿਆਂ ਨੇ ਤਾੜੀਆਂ ਵਜਾਈਆਂ ਤੇ 'ਬਹੁਤ ਖ਼ੂਬ' ਕਿਹਾ।

ਸਕੱਤਰ—ਜਿੰਨਾ ਚਿਰ ਜੱਜ ਆਪਣਾ ਨਿਰਨਾ ਤਿਆਰ ਕਰਦੇ ਹਨ, ਉੱਨੇ ਚਿਰ ਲਈ ਗੁਰਦੀਪ ਇੱਕ ਗੀਤ ਸੁਣਾਏਗਾ।

ਗੁਰਦੀਪ—ਪ੍ਰਧਾਨ ਜੀ! ਮੈਨੂੰ ਸਮਾਂ ਟਪਾਉਣ ਲਈ ਸਟੇਜ ਤੇ ਬੁਲਾਇਆ ਗਿਆ ਹੈ। ਲਓ, ਮੈਂ ਤੁਹਾਡਾ ਦਿਲ ਪ੍ਰਚਾਉਂਦਾ ਹਾਂ। ਮੈਂ ਇੱਕ ਕਵਿਤਾ ਦਾ ਬੰਦ ਸੁਣਾਉਂਦਾ ਹਾਂ:

ਜਾ ਕੇ ਪੁੱਛ ਲੈ ਲੰਗਰ ਦੇ ਲਾਂਗਰੀ ਨੂੰ,
ਕਿਵੇਂ ਪੇਟੂ ਦੇ ਤਾਈਂ ਰਜਾਈਦਾ ਏ।
ਦਾਲ ਬਾਟੇ ਵਿੱਚ ਪਾ ਕੇ ਦੇਈਦੀ ਏ,
ਫੇਰ ਫੁਲਕੇ ਤੇ ਫੁਲਕਾ ਪਹੁੰਚਾਈਦਾ ਏ।
ਕਦੀ ਸੁੱਕੀ ਚਣਾਈ ਵੀ ਕਰੀਦੀ ਏ,
ਜਦੋਂ ਡੱਬੇ ਵਿੱਚੋਂ ਘਿਓ ਮੁਕਾਈਦਾ ਏ।

ਇੱਕ ਦੋ ਗਲਾਸਾਂ ਨਾਲ ਕੀ ਬਣਦਾ ਏ,

ਪਾਣੀ ਛੱਪੜ ਤੋਂ ਜਾ ਪਲਾਈਦਾ ਏ ।

ਐਨੇ ਨੂੰ ਨਿਰਣਾ ਤਿਆਰ ਹੋ ਗਿਆ । ਸਕੱਤਰ ਨੇ ਸ੍ਰੀਮਤੀ ਰਤਨ ਕੌਰ ਨੂੰ ਸਟੇਜ ਤੇ ਆ ਕੇ ਨਿਰਣਾ ਸੁਣਾਉਣ ਲਈ ਕਿਹਾ ।

ਸ਼੍ਰੀਮਤੀ ਰਤਮ ਕੌਰ—ਮੁਕਾਬਲਾ ਬੜਾ ਸਖ਼ਤ ਸੀ । ਚਾਰੇ ਬੁਲਾਰੇ ਬਹੁਤ ਵਧੀਆ ਬੋਲੇ ਹਨ, ਪਰ ਫੇਰ ਵੀ ਸਾਡਾ ਤਿੰਨਾਂ ਦਾ ਇਕੱਠਾ ਨਿਰਣਾ ਇਹ ਹੈ ਕਿ ਪਹਿਲੇ ਨੰਬਰ ਤੇ ਕੁਮਾਰੀ ਬਲਬੀਰ ਆਈ ਹੈ ਅਤੇ ਦੂਜੇ ਨੰਬਰ ਤੇ ਰਣਜੀਤ ਆਇਆ ਹੈ ।

ਇਉਂ ਭਾਸ਼ਨ-ਪ੍ਰਤਿਯੋਗਤਾ ਖ਼ਤਮ ਹੋ ਗਈ । ਪ੍ਰਧਾਨ ਨੇ ਇਨਾਮ ਵੰਡੇ ਤੇ ਸਮਾਗਮ ਸਮਾਪਤ ਹੋ ਗਿਆ ।

## ਅਭਿਆਸ

**1. ਲਿਖੋ**— ਵਿਦਿਆਰਥੀ ਤੇ ਖੇਡਾਂ ਦਾ ਅਟੁੱਟ ਸੰਬੰਧ ਹੈ । ਜਿਵੇਂ ਵਿਦਿਆ ਬਿਨਾਂ ਖੇਡਾਂ ਅਧੂਰੀਆਂ ਹਨ, ਤਿਵੇਂ ਖੇਡਾਂ ਬਿਨਾਂ ਵਿਦਿਆ ਅਧੂਰੀ ਹੈ । ਜਿਵੇ ਆਤਮਾ ਤੇ ਸ਼ਰੀਰ ਦਾ ਸੰਬੰਧ [illegible]ਲ ਤੇ ਮਹਿਕ ਦਾ ਸੰਬੰਧ ਹੈ, ਤਿਵੇਂ ਵਿਦਿਆਰਥੀ ਤੇ ਖੇਡਾਂ ਦਾ ਸੰਬੰਧ ਹੈ ।

**2. ਦੱਸੋ**—(1) ਸਕੂਲ ਵਿੱਚ ਕਾਹਦੀ ਪ੍ਰਤਿਯੋਗਤਾ ਸੀ ?

(2) ਪ੍ਰਧਾਨ ਦੀ ਕੁਰਸੀ ਕਿੱਥੇ ਰੱਖੀ ਹੋਈ ਸੀ ?

(3) ਮਾਈਕ ਕਿੱਥੇ ਸੀ ?

(4) ਇਸ ਵਿੱਚ ਕਿੰਨੇ ਵਿਦਿਆਰਥੀਆਂ ਨੇ ਭਾਗ ਲਿਆ ?

(5) ਭਾਗ ਲੈਣ ਵਾਲੇ ਵਿਦਿਆਰਥੀਆਂ ਦੇ ਕੀ ਨਾਂ ਸਨ ?

(6) ਚਾਰ ਵਿਦਿਆਰਥੀ ਕਿਹੜੇ ਕਿਹੜੇ ਵਿਸ਼ੇ ਤੇ ਬੋਲੇ ਸਨ ?

(7) ਇਸ ਪ੍ਰਤਿਯੋਗਤਾ ਵਿੱਚ ਕੌਣ ਪਹਿਲੇ ਨੰਬਰ ਤੇ ਆਇਆ ?

(8) ਪ੍ਰਤਿਯੋਗਤਾ ਵਿੱਚ ਕੌਣ ਦੂਜੇ ਨੰਬਰ ਤੇ ਆਇਆ ?

(9) ਹਸਾਉਣਾ ਗੀਤ ਕਿਸ ਨੇ ਗਾਇਆ ?

(10) ਨਿਰਣਾ ਕਿਸ ਨੇ ਸੁਣਾਇਆ ?

**3. ਖ਼ਾਲੀ ਥਾਂ ਭਰੋ:—**

(1) ਸਕੂਲ ਤੋਂ ਮਗਰੋਂ.............ਕਾਲਜ ਵਿੱਚ ਚਲਾ ਜਾਂਦਾ ਹੈ।

(2) ਬੱਚੇ ਲਈ ਸਭ ਤੋਂ............ਕਸਰਤ ਖੇਡਾਂ ਹਨ।

(3) ਵਿਦਿਆ ਪ੍ਰਾਪਤ ਕਰਨੁ ਲਈ ........ਦਿਮਾਗ਼ ਚਾਹੀਦਾ ਹੈ।

(4) ਸਾਰੇ ਸਰੋਤਿਆਂ ਨੇ ..............ਵਜਾਈਆਂ।

(5) ਕੱਪੜੇ ਸਾਨੂੰ ..............ਬਣਾਉਂਦੇ ਹਨ।

(6) ਵਿਦਿਆਰਥੀਆਂ ਨੂੰ .........ਦੇ ਮਗਰ ਨਹੀਂ ਲਗਣਾ ਚਾਹੀਦਾ।

(7) ਸਾਧਨਾ ਬਿਨਾਂ ਕੋਈ ਚੀਜ਼ ..............ਨਹੀਂ ਹੋ ਸਕਦੀ।

**4. ਵਾਕ ਪੂਰੇ ਕਰੋ:—**

(1) ਭੋਜਨ ਤਾਂ ਹੀ ਚੰਗੀ ਤਰ੍ਹਾਂ ਪੱਚੇਗਾ ਜੇ........

(2) ਵਿਦਿਆਰਥੀ ਲਈ ਅਨੁਸ਼ਾਸਨ ਉੱਨਾ ਹੀ ਜ਼ਰੂਰੀ ਹੈ ਜਿੰਨਾ .... ...

(3) ਵਿਦਿਆਰਥੀਆਂ ਨੂੰ ਜਿਸ ਫ਼ਿਲਮ ਵਿੱਚੋਂ ਕੋਈ ਸਿੱਖਿਆ ਮਿਲੇ ਉਹ ਹੀ........

(4) ਸਿਨਮਾ ਮਾੜਾ ਨਹੀਂ, ਪਰ ਸਿਨਮਾ .........

(5) ਮੈਂ ਵਿਦਿਆਰਥੀ ਤੋਂ ਭਾਵ ਸਕੂਲ ਦੇ .......

**5. ਸਬਦਾਂ ਨੂੰ ਵਾਕਾਂ ਵਿੱਚ ਵਰਤੋ :—**ਭੜਕੀਲਾ ਪੰਡਾਲ, ਨਿਰਣਾ, ਫੁੱਲਦਾਨ, ਸੁਆਗਤ, ਚਮਕੀਲਾ, ਫ਼ਾਈਲ ਪ੍ਰਤਿਯੋਗਤਾ, ਸਿਨਮਾ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ:—**

ਵਿਦਿਆਰਥੀ—ਵਿਦਿਆਰਥੀਆਂ　　ਕਿਰਤੀ—

ਸਿਖਿਆਰਥੀ—　　**ਫੌਜੀ—**

**7. ਕਰੋ—** (1) ਇਕੱਲੇ ਇਕੱਲੇ ਭਾਸਨ ਦਾ ਸਾਰੁ ਆਪਣੇ ਸਬਦਾਂ ਵਿੱਚ ਲਿਖੋ।

(2) ਆਪਣੀ ਸ਼੍ਰੇਣੀ ਦੇ ਵਿਦਿਆਰਥੀਆਂ ਵਿੱਚ ਭਾਸ਼ਨ-ਪ੍ਰਤਿਯੋਗਤ ਕਰਾਓ।

(3) ਫ਼ੈਸ਼ਨ ਉੱਤੇ ਚਾਰ ਵਾਕ ਲਿਖੋ।

(4) ਖੇਡਾਂ ਉੱਤੇ ਚਾਰ ਵਾਕ ਲਿਖੋ।

(5) ਸਿਨਮੇ ਉੱਤੇ ਚਾਰ ਵਾਕ ਲਿਖੋ।

ਪਾਠ ਅਠ੍ਹਾਰਵਾਂ

# ਸੁਕਰਾਤ



ਯੂਨਾਨ ਇੱਕ ਬਹੁਤ ਮਹਾਨ ਤੇ ਪੁਰਾਣਾ ਦੇਸ਼ ਹੈ। ਇਸ ਦੇਸ਼ ਨੇ ਬੜੇ ਬੜੇ ਵਿੱਦਵਾਨ ਤੇ ਵਿਗਿਆਨੀ ਪੈਦਾ ਕੀਤੇ ਹਨ। ਇਨ੍ਹਾਂ ਵਿੱਦਵਾਨਾਂ ਨੇ ਸਾਰੀ ਦੁਨੀਆ ਨੂੰ ਬਹੁਤ ਉੱਤਮ ਵਿਚਾਰ ਦਿੱਤੇ ਹਨ। ਇਹੋ ਜਿਹੇ ਪ੍ਰਸਿੱਧ ਵਿੱਦਵਾਨਾਂ ਵਿੱਚੋਂ ਇੱਕ ਵਿੱਦਵਾਨ ਸੁਕਰਾਤ ਸਨ।

ਸੁਕਰਾਤ ਇੱਕ ਰਾਜਗੀਰ ਦੇ ਪੁੱਤਰ ਸਨ। ਉਨ੍ਹਾਂ ਦਾ ਪਿਤਾ ਬੜੇ ਸਾਦੇ ਸੁਭਾਅ ਦਾ ਸੀ। ਉਹ ਚੰਗਾ ਕਿਰਤੀ ਸੀ। ਰਾਜਗੀਰੀ ਵਿੱਚ ਬਹੁਤ ਨਿਪੁੰਨ ਸੀ। ਸੁਕਰਾਤ ਨੇ ਆਪਣੀ ਅਰੰਭਕ ਵਿਦਿਆ ਆਪਣੇ ਪਿੰਡ ਵਿੱਚ ਬੜੇ ਸਾਧਾਰਣ ਢੰਗ ਨਾਲ ਪ੍ਰਾਪਤ ਕੀਤੀ। ਉਨ੍ਹਾਂ ਨੂੰ ਗਿਆਨ ਪ੍ਰਾਪਤ ਕਰਨ ਦੀ ਬੜੀ ਲਗਨ ਸੀ। ਉਨ੍ਹਾਂ ਨੂੰ ਸਾਦਗੀ ਨਾਲ ਅਟੁੱਟ ਪਿਆਰ ਸੀ। ਉਨ੍ਹਾਂ ਦੇ ਸੁਭਾਅ ਵਿੱਚ ਨਿਮਰਤਾ ਤੇ ਹਲੀਮੀ ਕੁੱਟ ਕੁੱਟ ਕੇ ਭਰੀ ਹੋਈ ਸੀ। ਉਨ੍ਹਾਂ ਵਿੱਚ ਅਭਿਮਾਨ ਬਿਲਕੁਲ ਨਹੀਂ ਸੀ।

ਸੁਕਰਾਤ ਨੂੰ ਆਪਣੇ ਦੇਸ਼ ਨਾਲ ਤੇ ਆਰਣੇ ਦੇਸ਼ ਦੀ ਸੱਭਿਅਤਾ ਨਾਲ ਬਹੁਤ ਪਿਆਰ ਸੀ। ਉਹ ਆਪਣੇ ਦੇਸ਼ ਦੀ ਅਜ਼ਾਦੀ ਨੂੰ ਸਦਾ ਸੁਰਜੀਤ ਰੱਖਣਾ ਚਾਹੁੰਦੇ ਸਨ। ਇਸ ਕਰਕੇ ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਨੂੰ ਸੁਰਜੀਤ ਰੱਖਣ ਲਈ ਬੜੇ ਯੁੱਧ ਲੜੇ। ਉਨ੍ਹਾਂ ਅਨੁਸਾਰ ਆਪਣੇ ਦੇਸ਼ ਦੀ ਅਜਾਦੀ ਲਈ ਕੁਰਬਾਨੀ ਦੇਣੀ ਅਸਲੀ ਭਗਤੀ ਸੀ।

ਸੁਕਰਾਤ ਨੂੰ ਸੱਚ ਨਾਲ ਅਟੁੱਟ ਪਿਆਰ ਸੀ। ਉਹ ਸੱਚ ਦੇ ਪ੍ਰੇਮੀ ਸਨ । ਸੱਚ ਲਈ ਕੁਰਬਾਨ ਹੋਣਾ ਆਪਣਾ ਧਰਮ ਸਮਝਦੇ ਸਨ। ਉਹ ਆਪਣੇ ਦੇਸ਼-ਵਾਸੀਆਂ ਨੂੰ ਵਿੱਦਵਾਨ ਤੇ ਸੱਚੇ ਸੁੱਚੇ ਸ਼ਹਿਰੀ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹ ਹਰ ਵੇਲੇ ਆਪਣੇ ਦੇਸ਼-ਵਾਸੀਆਂ ਨੂੰ ਚੰਗੇ ਸੱਚੇ ਸੁੱਚੇ ਇਨਸਾਨ ਬਣਾਉਣ ਲਈ ਯਤਨ ਕਰਦੇ ਰਹਿੰਦੇ ਸਨ। ਉਹ ਸੱਚ ਦੇ ਖੋਜੀ ਸਨ।

ਉਨ੍ਹਾਂ ਦਾ ਇੱਕ ਬੜਾ ਅਜੀਬ ਸੁਭਾਅ ਸੀ। ਉਹ ਹਰ ਵੇਲੇ ਯੂਨਾਨ ਦੀਆਂ ਗਲੀਆਂ ਵਿੱਚ ਘੁੰਮਦੇ ਰਹਿੰਦੇ। ਗੱਲਾਂ ਗੱਲਾਂ ਵਿੱਚ ਉਹ ਅਗਲੇ ਨੂੰ ਇਹ ਗਿਆਨ ਕਰਾ ਦਿੰਦੇ ਕਿ ਉਸ ਦਾ ਗਿਆਨ ਅਧੂਰਾ ਹੈ। ਉਸ ਦੀ ਸਮਝ ਥੋੜ੍ਹੀ ਹੈ। ਉਸ ਦੀ ਵਿਚਾਰਧਾਰਾ ਠੀਕ ਨਹੀਂ। ਉਹ ਸੱਚ ਤੋਂ ਬੜਾ ਦੂਰ ਹੈ।

ਉਹ ਹਰ ਇੱਕ ਨੂੰ ਬੜੇ ਅਜੀਬ ਪ੍ਰਸ਼ਨ ਕਰਦੇ। ਕਈ ਉੱਤਰ ਦੇਣ ਦੀ ਥਾਂ ਸੁਕਰਾਤ ਨਾਲ ਲੜ ਪੈਂਦੇ, 'ਤੂੰ ਕੌਣ ਹੁੰਦਾ ਏਂ ਸਾਨੂੰ ਇਹ ਪ੍ਰਸ਼ਨ ਕਰਨ ਵਾਲਾ ? ਜਾ ਦੌੜ ਜਾ ਨਹੀਂ ਤਾਂ ਮਾਰ ਖਾਵੇਂਗਾ।' ਸੁਕਰਾਤ ਅੱਗੋਂ ਕੁਝ ਨਾ ਬੋਲਦਾ ਤੇ ਅੱਗੇ ਟੁਰ ਪੈਂਦਾ। ਲੋਕ ਹੋਰ ਖਿਝ ਜਾਂਦੇ। ਸੁਕਰਾਤ ਇਸ ਕਰਕੇ ਗੁਸਾ ਨਾ ਕਰਦੇ, ਕਿਉਂਕਿ ਉਹ ਸਮਝਦੇ ਸਨ ਕਿ ਅਗਿਆਨ ਕਾਰਨ ਹੀ ਉਹ ਉਸ ਨੂੰ ਬੁਰਾ ਭਲਾ ਕਹਿ ਰਹੇ ਹਨ। ਜਦ ਸੁਕਰਾਤ ਚਲਾ ਜਾਂਦਾ, ਤਾਂ ਲੋਕ ਸੋਚਦੇ, 'ਅਸੀਂ ਐਵੇਂ ਉਸ ਨੂੰ ਬੁਰਾ ਭਲਾ ਕਿਹਾ । ਉਹ ਤਾਂ ਠੀਕ ਕਹਿ ਰਿਹਾ ਸੀ। ਉਹ ਤਾਂ ਸਾਨੂੰ ਗਿਆਨ ਬਖ਼ਸ਼ ਰਿਹਾ ਸੀ। ਆਓ ਆਪਾਂ ਉਸ ਦੇ ਮਗਰ ਚਲੀਏ। ਉਸ ਤੋਂ ਕੁਝ ਸਿਖੀਏ।' ਇਉਂ ਕਹਿ ਕੇ ਫੇਰ ਲੋਕ ਉਸ ਦੇ ਮਗਰ ਤੁਰ ਪੈਂਦੇ। ਹੌਲੀ ਹੌਲੀ ਇਹ ਸਾਰੇ ਸੁਕਰਾਤ ਵਾਂਗ ਸੋਚਣ ਲੱਗ ਪੈਂਦੇ।

ਇੱਕ ਵਾਰੀ ਉਹ ਇੱਕ ਨਦੀ ਦੇ ਕੰਢੇ ਤੁਰਿਆ ਜਾ ਰਿਹਾ ਸੀ। ਜਾਂਦੇ ਰਾਹੀਆਂ ਨੂੰ ਅਜੀਬ ਪ੍ਰਸ਼ਨ ਪੁੱਛ ਰਿਹਾ ਸੀ। ਕੁਝ ਤਾਂ ਉੱਤਰ ਦਿੰਦੇ ਸਨ, ਕੁਝ ਉਂਝ ਹੀ ਲੰਘ ਜਾਂਦੇ ਸਨ। ਦੋ ਆਦਮੀਆਂ ਨੂੰ ਉਨ੍ਹਾਂ ਨੇ ਕਿਹਾ, 'ਭਾਈ ਤੁਸੀਂ ਐਨੀ ਉਮਰ ਦੇ ਹੋ ਗਏ ਹੋ, ਪਰ ਤੁਸੀਂ ਤਾਂ ਅਜੇ ਤਕ

ਬਿਲਕੁਲ ਅਗਿਆਨੀ ਹੋ। ਤੁਹਾਨੂੰ ਤਾਂ ਬੱਚਿਆਂ ਜਿੰਨਾ ਵੀ ਗਿਆਨ ਨਹੀਂ। ਤੁਹਾਨੂੰ ਤਾਂ ਜੀਵਨ ਦੇ ਅਰੰਭਕ ਅਸੂਲਾਂ ਦਾ ਵੀ ਪਤਾ ਨਹੀਂ।' ਆਦਮੀ ਖਿੱਝ ਕੇ ਕਹਿਣ ਲਗੇ, 'ਤੂੰ ਬਹੁਤ ਸਿਆਣਾ ਬਣਿਆ ਫਿਰਦਾ ਏਂ। ਦੱਸ ਇਸ ਨਦੀ ਵਿੱਚ ਕਿੰਨਾ ਪਾਣੀ ਲੰਘ ਰਿਹਾ ਹੈ?

'ਮੈਂ ਦੱਸ ਸਕਦਾ ਹਾਂ। ਮੈਨੂੰ ਤੁਸੀਂ ਪਹਿਲਾਂ ਇਹ ਦੱਸੋ ਕਿ ਕਿਸ ਦਿਨ ਦਾ ਲੰਘਿਆ ਪਾਣੀ ਤੁਸੀਂ ਪੁੱਛ ਰਹੇ ਹੋ? ਕਿਉਂਕਿ ਪਾਣੀ ਖੜੋਤਾ ਨਹੀਂ ਹੈ।'ਉਹ ਵਿਚਾਰੇ ਕੋਈ ਉੱਤਰ ਨਾ ਦੇ ਸਕੇ ਤੇ ਸੁਕਰਾਤ ਹੱਸਦੇ ਅੱਗੇ ਲੰਘ ਗਏ।

ਸੁਕਰਾਤ ਦਾ ਜੀਵਨ ਬਹੁਤ ਸਾਦਾ ਸੀ। ਉਹ ਗਰਮੀਆਂ ਤੇ ਸਰਦੀਆਂ ਵਿੱਚ ਇੱਕੋ ਚਾਦਰ ਦੀ ਬੁੱਕਲ ਮਾਰ ਕੇ ਗੁਜ਼ਾਰਾ ਕਰਦੇ ਸਨ। ਵੇਖਣ ਨੂੰ ਉਹ ਸੁੰਦਰ ਨਹੀਂ ਸਨ, ਕਰੂਪ ਸਨ, ਪਰ ਉਨ੍ਹਾਂ ਦਾ ਗੱਲ ਕਰਨ ਦਾ ਢੰਗ ਬੜਾ ਨਾਟਕੀ ਤੇ ਸੁੰਦਰ ਸੀ। ਉਨ੍ਹਾਂ ਦੀ ਦਲੀਲ ਬੜੀ ਕਾਟਵੀਂ ਹੁੰਦੀ ਸੀ। ਉਨ੍ਹਾਂ ਦੀ ਗੱਲ ਤਰਕਵਾਦੀ ਹੁੰਦੀ ਸੀ, ਜਿਸ ਕਰਕੇ ਹਰ ਕੋਈ ਉਨ੍ਹਾਂ ਦੀ ਗੱਲ ਨਾਲ ਬਹੁਤ ਸ਼ੀਘਰ ਪ੍ਰਭਾਵਤ ਹੋ ਜਾਂਦਾ ਸੀ।

ਨੌਜੁਆਨਾਂ ਤੇ ਮੁਟਿਆਰਾਂ ਨੂੰ ਆਪ ਦੀਆਂ ਗੱਲਾਂ ਬੜੀਆਂ ਪਿਆਰੀਆਂ ਲੱਗਦੀਆਂ ਸਨ। ਨੌਜੁਆਨ ਤੇ ਮੁਟਿਆਰਾਂ ਹਰ ਵੇਲੇ ਆਪ ਦੇ ਦੁਆਲੇ ਝੁਰਮਟ ਪਾਈ ਰਖਦੇ ਸਨ ਤੇ ਆਪ ਜੀ ਦੀਆਂ ਗੱਲਾਂ ਸੁਣਦੇ ਰਹਿੰਦੇ ਸਨ। ਉਹ ਜੁਆਨਾਂ ਨੂੰ ਕਿਹਾ ਕਰਦੇ ਸਨ, 'ਨੌਜੁਆਨੋ! ਵੇਖੋ ਕੋਈ ਗੱਲ ਇਸ ਕਰਕੇ ਨਾ ਮੰਨ ਲਓ ਕਿ ਉਹ ਗੱਲ ਕਿਸੇ ਵੱਡੇ ਆਦਮੀ ਨੇ ਕਹੀ ਹੈ। ਉਸ ਗੱਲ ਨੂੰ ਆਪ ਚੰਗੀ ਤਰ੍ਹਾਂ ਵਿਚਾਰੋ, ਜੇ ਤੁਹਾਨੂੰ ਉਹ ਠੀਕ ਜਾਪੇ ਤਾਂ ਸਵੀਕਾਰ ਕਰੋ। ਬਿਨਾ ਪਰਖੇ ਕੋਈ ਗੱਲ ਨਾ ਮੰਨੋ।'

ਇਹ ਗੱਲ ਪੁਰਾਣੇ ਲੋਕਾਂ ਨੂੰ ਬਹੁਤ ਭੈੜੀ ਲੱਗੀ। ਉਹ ਇਉਂ ਕਹਿਣ ਲੱਗ ਪਏ, 'ਸੁਕਰਾਤ ਸ਼ੋਭਾ ਦਾ ਭੁੱਖਾ ਹੈ। ਸੁਕਰਾਤ ਨੌਜੁਆਨਾਂ ਨੂੰ ਭੜਕਾ ਰਿਹਾ ਹੈ। ਸੁਕਰਾਤ ਨੌਜੁਆਨਾਂ ਨੂੰ ਪੁਰਾਣੇ ਬਜ਼ੁਰਗਾਂ ਦੇ ਵਿਰੁੱਧ ਖੜ੍ਹਾ ਕਰ ਰਿਹਾ ਹੈ। ਸੁਕਰਾਤ ਨੌਜੁਆਨਾਂ ਨੂੰ ਨਾਸਤਕ ਬਣਾ ਰਿਹਾ ਹੈ। ਨੌਜੁਆਨਾਂ ਨੂੰ ਕੁਰਾਹੇ ਪਾ ਰਿਹਾ ਹੈ। ਇਉਂ ਸੁਕਰਾਤ ਸਮੁੱਚੇ ਦੇਸ਼ ਦੀ ਤਬਾਹੀ ਕਰਨ

ਲਈ ਭੁਲਿਆ ਹੋਇਆ ਹੈ।'

ਆਪ ਨੇ ਬਥੇਰਾ ਕਿਹਾ,' ਮੈਂ ਨੌਜੁਆਨਾਂ ਨੂੰ ਸੱਚ ਤੇ ਝੂਠ ਪਹਿਚਾਨਣ ਦੀ ਜੁਗਤੀ ਦੱਸ ਰਿਹਾ ਹਾਂ। ਸਾਡੇ ਜੀਵਨ ਵਿੱਚ ਬਹੁਤ ਕੁਝ ਝੂਠ ਹੈ। ਮੈਂ ਝੂਠ ਨੂੰ ਰੱਦ ਕਰਨ ਲਈ ਕਹਿੰਦਾ ਹਾਂ। ਮੈਂ ਨੌਜੁਆਨਾਂ ਨੂੰ ਸੱਚਾ ਦੇਸ਼-ਭਗਤ ਤੇ ਸੱਚਾ ਧਰਮੀ ਬਣਾ ਰਿਹਾ ਹਾਂ।' ਪਰ ਸੁਕਰਾਤ ਦੀ ਕਿਸੇ ਨੇ ਗੱਲ ਨਾ ਸੁਣੀ।

ਸਮੇਂ ਦੀ ਸਰਕਾਰ ਨੇ ਕਿਹਾ, ' ਸੁਕਰਾਤ ਨੌਜੁਆਨਾਂ ਨੂੰ ਕੁਰਾਹੇ ਪਾ ਰਿਹਾ ਹੈ, ਇਸ ਲਈ ਇਹ ਕਾਨੂੰਨੀ ਤੌਰ ਤੇ ਦੋਸ਼ੀ ਹੈ। ਇਸ ਲਈ ਇਸ ਨੂੰ ਕੈਦ ਕੀਤਾ ਜਾਂਦਾ ਹੈ।'

ਸੁਕਰਾਤ ਨੂੰ ਕੈਦ ਕਰ ਲਿਆ ਗਿਆ। ਆਪ ਨੇ ਕੋਈ ਗਿਲਾ ਨਾ ਕੀਤਾ। ਚੁੱਪ ਕਰਕੇ ਕੈਦ ਹੋ ਗਏ।

ਸੁਕਰਾਤ ਤੇ ਮੁਕੱਦਮਾ ਚਲਾਇਆ ਗਿਆ। ਆਪ ਨੇ ਕਚਹਿਰੀ ਵਿੱਚ ਬੜੀਆਂ ਖਰੀਆਂ ਖਰੀਆਂ ਜ਼ੋਰਦਾਰ ਦਲੀਲਾਂ ਦਿੱਤੀਆਂ, 'ਮੈਂ ਨਿਰਦੋਸ਼ ਹਾਂ, ਮੈਂ ਕਿਸੇ ਨੌਜੁਆਨ ਨੂੰ ਕੁਰਾਹੇ ਨਹੀ ਪਾ ਰਿਹਾ। ਮੈਂ ਤਾਂ ਸਗੋਂ ਹਰ ਆਦਮੀ ਨੂੰ ਸੱਚ ਦੇ ਰਾਹੇ ਪਾ ਰਿਹਾ ਹਾਂ। ਮੈਂ ਇਹ ਨਹੀਂ ਸਹਾਰ ਸਕਦਾ ਕਿ ਮੇਰੇ ਦੇਸ਼ ਦੇ ਨੌਜੁਆਨ ਅੰਨ੍ਹੇਵਾਹ ਝੂਠ ਨੂੰ ਸੱਚ ਕਹੀ ਜਾਣ। ਗ਼ਲਤ ਨੂੰ ਠੀਕ ਮੰਨੀ ਜਾਣ। ਅੰਨ੍ਹੇਰੇ ਨੂੰ ਚਾਨਣ ਕਹੀ ਜਾਣ। ਪੁਰਾਣੀਆਂ ਘੱਟੀਆ ਗੱਲਾਂ ਬਿਨਾਂ ਸੋਚੇ ਸਮਝੇ ਮੰਨੀ ਜਾਣ। ਕੀ ਨੌਜੁਆਨਾਂ ਨੂੰ ਠੀਕ ਗੱਲ ਦੱਸਣਾ ਪਾਪ ਹੈ ? ਕੀ ਨੌਜੁਆਨਾਂ ਨੂੰ ਵੈਰੀ ਤੇ ਮਿੱਤਰ ਦਾ ਅੰਤਰ ਸਮਝਾਉਣਾ ਪਾਪ ਹੈ ? ਕੀ ਨੌਜੁਆਨਾਂ ਨੂੰ ਅਸਲੀ ਗੱਲ ਦੱਸਣੀ ਗੁਨਾਹ ਹੈ ? ਹਰ ਸਿਆਣੇ ਆਦਮੀ ਦਾ ਫ਼ਰਜ਼ ਹੈ ਕਿ ਉਹ ਆਪਣੇ ਨੌਜੁਆਨਾਂ ਨੂੰ ਠੀਕ ਗੱਲ ਦੱਸੇ। ਸੋ ਮੈਂ ਠੀਕ ਗੱਲ ਦੱਸ ਰਿਹਾ ਹਾਂ। ਆਪਣੇ ਦੇਸ਼-ਵਾਸੀਆਂ ਦੀ ਸੱਚੀ ਸੇਵਾ ਕਰ ਰਿਹਾ ਹਾਂ। ਮੈਂ ਦੋਸ਼ੀ ਨਹੀਂ। ਕਾਲਖ ਨੂੰ ਕਾਲਖ ਕਹਿਣਾ ਦੋਸ਼ ਨਹੀਂ । ਵਹਿਮ ਨੂੰ ਵਹਿਮ ਕਹਿਣਾ ਦੋਸ਼ ਨਹੀਂ। ਮੈਂ ਨਿਰਦੋਸ਼ ਹਾਂ। ਬਿਲਕੁਲ ਨਿਰਦੋਸ਼ ਹਾਂ। ਸੱਚਾ ਹਾਂ। ਸੱਚ ਦਾ ਪੁਜਾਰੀ ਹਾਂ। ਸੱਚ ਦਾ ਪ੍ਰਚਾਰਕ ਹਾਂ। ਸੱਚ ਦਾ ਰਾਖਾ ਹਾਂ। ਨੌਜੁਆਨਾਂ ਨੂੰ ਸੱਚ

ਤੋਂ ਜਾਣੂੰ ਕਰਾਉਣਾ ਚਾਹੁੰਦਾ ਹਾਂ।'

ਭਾਵੇਂ ਸੁਕਰਾਤ ਦੀਆਂ ਦਲੀਲਾਂ ਵਿਰੋਧੀਆਂ ਤੋਂ ਰਦ ਨਾ ਹੋ ਸਕੀਆਂ, ਪਰ ਫਿਰ ਵੀ ਉਨ੍ਹਾਂ ਨੇ ਫ਼ੈਸਲਾ ਕੀਤਾ,' ਸੁਕਰਾਤ ਦੀਆਂ ਗੱਲਾਂ, ਸੁਕਰਾਤ ਦੀ ਵਿਚਾਰਧਾਰਾ ਤੇ ਸੁਕਰਾਤ ਦੀ ਹੋਂਦ ਦੇਸ਼ ਲਈ ਬਹੁਤ ਹਾਨੀਕਾਰਕ ਹਨ। ਇਸ ਲਈ ਦੇਸ਼ ਦੀ ਭਲਾਈ ਨੂੰ ਮੁੱਖ ਰਖਕੇ ਇਸ ਦੋਸ਼ੀ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਹੈ।'

ਜਦ ਆਪ ਜੀ ਦੇ ਮਿੱਤਰਾਂ ਨੂੰ ਇਹ ਪਤਾ ਲੱਗਾ ਕਿ ਆਪ ਜੀ ਨੂੰ ਮੌਤ ਦਾ ਡੰਨ ਦਿੱਤਾ ਜਾ ਰਿਹਾ ਹੈ, ਤਾਂ ਉਹ ਬਹੁਤ ਦੁੱਖੀ ਹੋਏ। ਕੁਝ ਨੌਜੁਆਨ ਤਾਂ ਸੁਕਰਾਤ ਕੋਲ ਜੇਲ ਵਿੱਚ ਪੁੱਜ ਗਏ ' ਅਸੀਂ ਤੁਹਾਨੂੰ ਮਰਨ ਨਹੀਂ ਦਿਆਂਗੇ। ਇਹ ਅਨਿਆਂ ਹੈ। ਅਸੀਂ ਅਨਿਆਂ ਨਹੀਂ ਹੋਣ ਦਿਆਂਗੇ। ਆਓ, ਅਸੀਂ ਤੁਹਾਨੂੰ ਇੱਥੋਂ ਲੈ ਜਾਣ ਦਾ ਪੂਰਾ ਪ੍ਰਬੰਧ ਕਰ ਲਿਆ ਹੈ। ਇਹ ਇਉਂ ਸੱਚੇ ਅਦਮੀ ਨੂੰ ਮਾਰ ਨਹੀਂ ਸਕਦੇ। ਅਸੀਂ ਸੱਚ ਦੇ ਪ੍ਰੇਮੀ ਨੂੰ ਨਹੀਂ ਮਰਨ ਦਿਆਂਗੇ।' ਸੁਕਰਾਤ ਨੇ ਆਪਣੇ ਨੌਜੁਆਨ ਸ਼ਰਧਾਲੂਆਂ ਨੂੰ ਬੜੇ ਪਿਆਰ ਨਾਲ ਕਿਹਾ, 'ਮੇਰੇ ਪਿਆਰੇ ਮਿੱਤਰੋ! ਇਹ ਠੀਕ ਨਹੀਂ। ਮੇਰਾ ਇਉਂ ਕੈਦ ਵਿੱਚੋਂ ਜਾਣਾ ਠੀਕ ਨਹੀਂ। ਮੈਂ ਆਪਣੇ ਦੇਸ਼ ਦਾ ਪ੍ਰੇਮੀ ਹਾਂ। ਮੈਨੂੰ ਆਪਣਾ ਦੇਸ਼ ਵੀ ਪਿਆਰਾ ਹੈ। ਆਪਣੇ ਦੇਸ਼ ਦੇ ਨਿਰਨੇ ਵੀ ਪਿਆਰੇ ਹਨ। ਮੈਂ ਆਪਣੇ ਦੇਸ਼ ਦੇ ਨਿਰਨੇ ਨੂੰ ਠੁਕਰਾਉਣਾ ਨਹੀਂ ਚਾਹੁੰਦਾ। ਉਸ ਨੂੰ ਖਿੜੇ ਮੱਥੇ ਮੰਨਣਾ ਚਾਹੁੰਦਾ ਹਾਂ। ਇਸ ਫ਼ੈਸਲੇ ਨੂੰ ਠੁਕਰਾਉਣਾ ਮੇਰੇ ਦੇਸ਼ ਦਾ ਨਿਰਾਦਰ ਹੈ। ਮੈਂ ਆਪਣੇ ਦੇਸ਼ ਦਾ ਨਿਰਾਦਰ ਕਰਨ ਨੂੰ ਬਿਲਕੁਲ ਤਿਆਰ ਨਹੀਂ ਹਾਂ। ਮੈਂ ਤੁਹਾਡੇ ਸਤਿਕਾਰ ਤੇ ਪਿਆਰ ਦਾ ਬਹੁਤ ਧੰਨਵਾਦੀ ਹਾਂ, ਪਰ ਮੈਨੂੰ ਇਹ ਡੰਨ ਸਹਿਣ ਦਿਓ। ਇਹ ਡੰਨ ਸਹਿਣਾ ਸੱਚ ਦਾ ਸਤਿਕਾਰ ਹੈ, ਦੇਸ਼ ਦਾ ਸਤਿਕਾਰ ਹੈ।'

ਫ਼ੈਸਲਾ ਇਹ ਕੀਤਾ ਗਿਆ ਕਿ ਸੁਕਰਾਤ ਨੂੰ ਜ਼ਹਿਰ ਨਾਲ ਮਾਰਿਆ ਜਾਵੇ। ਜ਼ਹਿਰ ਦਾ ਪਿਆਲਾ ਆਪ ਜੀ ਨੂੰ ਦਿੱਤਾ ਗਿਆ।

ਆਪ ਨੇ ਜ਼ਹਿਰ ਦਾ ਪਿਆਲਾ ਚੁੱਕਿਆ। ਪਿਆਲੇ ਨੂੰ ਨਮਸਕਾਰ ਕੀਤਾ। ਉਸ ਵੇਲੇ ਆਪ ਦੇ ਚਿਹਰੇ ਉੱਤੇ ਇੱਕ ਅਨੋਖੀ ਜਿੱਤ ਦਾ ਪ੍ਰਭਾਵ

ਸੀ। ਇੱਕ ਅਨੋਖੀ ਸ਼ਾਂਤੀ ਤੇ ਸੰਤੋਖ ਸੀ। ਆਪ ਨੇ ਜ਼ਹਿਰ ਦਾ ਪਿਆਲਾ ਆਪਣੇ ਬੁੱਲ੍ਹਾਂ ਨੂੰ ਲਾਉਣ ਤੋਂ ਪਹਿਲਾਂ ਬੜੇ ਸਤਿਕਾਰ ਨਾਲ ਹੱਥ ਜੋੜ ਕੇ ਕਿਹਾ, 'ਹੇ ਪਰਮਾਤਮਾ! ਹੇ ਸੱਚ ਦੇ ਰਾਖੇ! ਮੇਰੇ ਇਨ੍ਹਾਂ ਦੇਸ਼-ਵਾਸੀਆਂ ਨੂੰ ਖਿਮਾਂ ਕਰ ਦੇਈਂ। ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਕੀ ਕਰ ਰਹੇ ਹਨ। ਇਨ੍ਹਾਂ ਨੂੰ ਅਜੇ ਸੱਚ ਦੀ ਪਹਿਚਾਣ ਨਹੀਂ।'

ਇਉਂ ਕਹਿ ਕੇ ਆਪ ਨੇ ਜ਼ਹਿਰ ਦਾ ਪਿਆਲਾ ਆਪਣੇ ਬੁੱਲ੍ਹਾਂ ਨੂੰ ਲਾਇਆ ਤੇ ਸੱਚ ਦੀ ਖ਼ਾਤਰ ਕੁਰਬਾਨ ਹੋ ਗਏ। ਉਨ੍ਹਾਂ ਨੇ ਸੱਚ ਨਹੀਂ ਤਿਆਗਿਆ ਭਾਵੇਂ ਜਾਨ ਦੇ ਦਿੱਤੀ।

## ਅਭਿਆਸ

**1. ਲਿਖੋ—** ਮੇਰੇ ਇਨ੍ਹਾਂ ਦੇਸ਼ਵਾਸੀਆਂ ਨੂੰ ਖਿਮਾਂ ਕਰ ਦੇਈਂ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਹ ਕੀ ਕਰ ਰਹੇ ਹਨ?

**2. ਦੱਸੋ—**(1) ਸੁਕਰਾਤ ਦਾ ਪਿਤਾ ਕੀ ਕਰਦਾ ਸੀ ?

(2) ਸੁਕਰਾਤ ਕਿੱਥੋਂ ਦਾ ਰਹਿਣ ਵਾਲਾ ਸੀ ?

(3) ਸੁਕਰਾਤ ਨੂੰ ਕਿਸ ਚੀਜ਼ ਨਾਲ ਬਹੁਤ ਪਿਆਰ ਸੀ ?

(4) ਸੁਕਰਾਤ ਲੋਕਾਂ ਨੂੰ ਕੀ ਪੁੱਛਦੇ ਰਹਿੰਦੇ ਸਨ ?

(5) ਲੋਕ ਸੁਕਰਾਤ ਤੋਂ ਕਿਉਂ ਨਰਾਜ਼ ਸਨ ?

(6) ਸੁਕਰਾਤ ਤੇ ਯੂਨਾਨ ਸਰਕਾਰ ਨੇ ਕੀ ਦੋਸ਼ ਲਾਇਆ ?

(7) ਸੁਕਰਾਤ ਨੇ ਆਪਣੀ ਸਫ਼ਾਈ ਵਿੱਚ ਕੀ ਕਿਹਾ ?

(8) ਸੁਕਰਾਤ ਦੇ ਮਿੱਤਰ ਕੀ ਚਾਹੁੰਦੇ ਸਨ ?

(9) ਸੁਕਰਾਤ ਕੈਦ ਵਿੱਚੋਂ ਦੌੜਨ ਲਈ ਕਿਉਂ ਨਾ ਮੰਨਿਆ ?

(10) ਸੁਕਰਾਤ ਨੇ ਜ਼ਹਿਰ ਦਾ ਪਿਆਲਾ ਪੀਣ ਤੋਂ ਪਹਿਲਾਂ ਕੀ ਕਿਹਾ ?

**3. ਖ਼ਾਲੀ ਥਾਂ ਭਰੋ:—**

(1) ਉਨ੍ਹਾਂ ਨੂੰ ਗਿਆਨ ਪ੍ਰਾਪਤ ਕਰਨ ਦੀ ਬੜੀ ............ਸੀ।

(2) ਉਹ ਆਪਣੇ ਦੇਸ਼ ਦੀ ਅਜ਼ਾਦੀ ਨੂੰ ਸਦਾ ..........ਰੱਖਣਾ ਚਾਹੁੰਦੇ ਸਨ।

(3) ਸੱਚ ਲਈ ਕੁਰਬਾਨ ਹੋਣਾ ਆਪਣਾ ... ...ਸਮਝਦੇ ਸਨ।

(4) ਉਹ ਸੱਚ ਦੇ .............ਸਨ।

(5) ਸਾਡੇ ਜੀਵਨ ਵਿੱਚ .............ਕੁਝ ਝੂਠ ਹੈ।

**4. ਦਿੱਤੇ ਉਦਾਹਰਣ ਵਾਂਗ 'ਅ' ਅਗੇਤਰ ਲਾ ਕੇ ਉੱਲਟ ਅਰਥਾਂ ਵਾਲੇ ਸ਼ਬਦ ਬਣਾਓ:—**

ਗਿਆਨ—ਅਗਿਆਨ

ਨਿਆਂ—

ਕਰਿ—

ਥਾਹ—

ਜੋੜ—

ਧਰਮ—

**5. ਦਿੱਤੇ ਉਦਾਹਰਣ ਵਾਂਗ 'ਕੁ' ਅਗੇਤਰ ਲਾ ਕੇ ਉੱਲਟ ਅਰਥਾਂ ਵਾਲੇ ਸ਼ਬਦ ਬਣਾਓ:—**

ਰਾਹ—ਕੁਰਾਹ

ਵੇਲਾ—

ਕਰਮ—

ਪੁੱਤ—

**6. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—** ਨਾਸਤਕ, ਨਿਰਾਦਰ, ਸਿਆਣੇ, ਕਾਲਖ, ਫ਼ਰਜ਼, ਸ਼ਰਧਾਲੂ, ਫ਼ੈਸਲੇ।

**7. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ:—**

(1) ਜ਼ਹਿਰ ਦਾ ਪਿਆਲਾ .............। (ਚੁੱਕਿਆ, ਚੁੱਕਾ)

(2) ਅਸੀਂ ਅਨਿਆਂ ਨਹੀਂ .............ਦਿਆਂਗੇ। (ਹੋਣ, ਹੋਣੇ)

(3) ਨੌਜੁਆਨਾਂ ਨੂੰ ਸੱਚ ਤੋਂ ......ਕਰਾਉਣਾ ਚਾਹੁੰਦਾ ਹਾਂ।(ਜਾਣੂੰ, ਜਾਣੀ)

(4) ਇਸ ਲਈ ਇਸ ਨੂੰ .............ਕੀਤਾ ਜਾਂਦਾ ਹੈ। (ਕੈਦ, ਬੰਦ)

(5) ਜ਼ੋਰਦਾਰ...............ਦਿੱਤੀਆਂ। (ਦਲੀਲਾਂ, ਰਾਇਆਂ)

**8. ਕਰੋ:—** (1) ਸੁਕਰਾਤ ਦੀ ਤਸਵੀਰ ਆਪਣੀ ਕਾਪੀ ਵਿੱਚ ਲਾਓ ।

(2) ਤਸਵੀਰ ਦੇ ਹੇਠਾਂ ਉਨ੍ਹਾਂ ਬਾਬਤ ਦਸ ਵਾਕ ਲਿਖੋ।

ਪਾਠ ਉਨ੍ਹੀਵਾਂ

# ਜੇ ਮੈਂ ਪੰਛੀ ਹੁੰਦਾ



ਅਮਨਦੀਪ ਤੇ ਕਿਰਨਦੀਪ ਆਪਣੀ ਕੋਠੀ ਦੇ ਅਗਲੇ ਬਾਗ਼ ਵਿੱਚ ਬੈਠੇ ਸਨ । ਮੌਸਮ ਬਹੁਤ ਸੋਹਣਾ ਸੀ । ਬਾਗ਼ ਵਿੱਚ ਡੇਲੀਆ, ਦੁਪਹਿਰ-ਖਿੜੀ, ਗੁਲਾਚੀਨ, ਮਿੱਠੇ ਮੱਟਰ, ਪੀਲਾ ਤੇ ਲਾਲ ਗੁਲਾਬ ਆਦਿ ਫੁੱਲ ਖਿੜੇ ਹੋਏ ਸਨ।

ਫੁੱਲਾਂ ਉੱਤੇ ਤਿੱਤਲੀਆਂ ਟਪੋਸੀਆਂ ਮਾਰ ਰਹੀਆਂ ਸਨ। ਫੁੱਲਾਂ ਉੱਤੇ ਬੈਠੀਆਂ ਤਿੱਤਲੀਆਂ ਫੁੱਲ ਹੀ ਜਾਪ ਰਹੀਆਂ ਸਨ । ਸਵੇਰ ਦਾ ਸਮਾਂ ਸੀ । ਅਕਾਸ਼ ਬਹੁਤ ਸੋਹਣਾ ਨੀਲਾ ਸੀ । ਸੂਰਜ ਦੀਆਂ ਕਿਰਨਾਂ ਹੁਣ ਸੁਨਹਿਰੀ ਤੋਂ ਚਿੱਟੀਆਂ ਹੋ ਗਈਆਂ ਸਨ। ਪੰਛੀ ਅਕਾਸ਼ ਵਿੱਚ ਉਡੇ ਜਾ ਰਹੇ ਸਨ । ਬਾਗ਼ ਵਿੱਚ ਵੀ ਪੰਛੀ ਏਧਰ ਉਧਰ ਉੱਡ ਰਹੇ ਸਨ। ਦੋਵੇਂ ਵੀਰ ਉੱਡਦੇ ਪੰਛੀਆਂ ਨੂੰ ਵੇਖ ਕੇ ਬਹੁਤ ਖ਼ੁਸ਼ ਹੋ ਰਹੇ ਸਨ। ਉਨ੍ਹਾਂ ਦਾ ਜੀ ਵੀ ਪੰਛੀਆਂ ਨੂੰ ਵੇਖ ਕੇ ਉੱਡਣ ਨੂੰ ਕਰ ਰਿਹਾ ਸੀ। ਉਹ ਆਪਸ ਵਿੱਚ ਗੱਲਾਂ ਕਰਨ ਲੱਗ ਪਏ।

ਅਮਨਦੀਪ ਨੇ ਕਿਰਨਦੀਪ ਨੂੰ ਕਿਹਾ, 'ਵੇਖ ਕਿਰਨ ਪੰਛੀ ਕਿਵੇਂ ਉੱਡ ਰਹੇ ਹਨ। ਮਾੜੇ ਜਿਹੇ ਪਰ ਹਿਲਾਉਂਦੇ ਹਨ ਤੇ ਕਿਤੇ ਦੇ ਕਿਤੇ ਚਲੇ ਜਾਂਦੇ ਹਨ। ਨਦੀਆਂ ਟੱਪ ਜਾਂਦੇ ਹਨ। ਮਕਾਨਾਂ ਦੇ ਉੱਪਰੋਂ ਲੰਘ ਜਾਂਦੇ ਹਨ। ਉੱਚੇ ਉੱਚੇ ਰੁੱਖਾਂ ਤੇ ਜਾ ਹੈਠਦੇ ਹਨ। ਅਕਾਸ਼ ਵਿੱਚ ਉਡਾਰੀਆਂ ਲਾਉਂਦੇ ਹਨ। ਹੱਸਦੇ ਗਾਉਂਦੇ ਹਨ। ਕਿੰਨੇ ਸੁੱਖੀ ਹਨ। ਕਦੀ ਹਵਾ ਦਾ ਸੰਗੀਤ ਸੁਣਦੇ ਹਨ। ਕਦੀ ਬੱਦਲਾਂ ਨਾਲ ਗੱਲਾਂ ਕਰ ਆਉਂਦੇ ਹਨ।'

'ਹਾਂ ਅਮਨ, ਇਹ ਬਹੁਤ ਪਿਆਰੇ ਲੱਗਦੇ ਨੇ। ਪਤਾ ਇਹ ਕਿੱਦਾਂ ਉੱਡ ਸਕਦੇ ਹਨ? ਇਹ ਆਪਣੇ ਪਰਾਂ ਨਾਲ ਆਪਣੇ ਦੁਆਲੇ ਦੀ ਹਵਾ ਨੂੰ ਪਿੱਛਾਂ ਧੱਕਦੇ ਹਨ ਅਤੇ ਹਵਾ ਅੱਗੇ ਧੱਕਦੀ ਹੈ ਤੇ ਇਉਂ ਇਹ ਉੱਡ ਪੈਂਦੇ ਹਨ। ਇਹ ਡਿੱਗਦੇ ਇਸ ਕਰਕੇ ਨਹੀਂ ਕਿ ਇਨ੍ਹਾਂ ਦੇ ਪਰਾਂ ਵਿੱਚ ਹਵਾ ਭਰ ਜਾਂਦੀ ਹੈ ਤੇ ਇਹ ਹਵਾ ਤੋਂ ਹਲਕੇ ਹੋ ਜਾਂਦੇ ਹਨ। ਜਿਵੇਂ ਅਸੀਂ ਪਾਣੀ ਵਿੱਚ ਪਾਣੀ ਨੂੰ ਹੱਥਾਂ ਨਾਲ ਪਿੱਛਾਂ ਧੱਕ ਕੇ ਤਰ ਸਕਦੇ ਹਾਂ, ਤਿਵੇਂ ਇਹ ਪੰਛੀ ਅਸਲ ਵਿੱਚ ਹਵਾ ਅੰਦਰ ਤਰ ਰਹੇ ਹੁੰਦੇ ਹਨ। ਇਸ ਲਈ ਇਹ ਮਾੜੇ ਜਿਹੇ ਪਰ ਹਿਲਾ ਕੇ ਕਿਤੇ ਦੇ ਕਿਤੇ ਚਲੇ ਜਾਂਦੇ ਹਨ।' ਕਿਰਨਦੀਪ ਨੇ ਚੰਗੀ ਤਰ੍ਹਾਂ ਸਪੱਸ਼ਟ ਕੀਤਾ।

'ਕਿਵੇਂ ਵੀ ਹੋਵੇ ਸਾਡੇ ਨਾਲੋਂ ਬੜੇ ਸੌਖੇ ਹਨ। ਸਾਨੂੰ ਇੱਕ ਥਾਂ ਤੋਂ ਦੂਜੀ ਥਾਂ ਤੇ ਜਾਣ ਲਈ ਬੱਸ ਤੇ ਚੜ੍ਹਨਾ ਪੈਂਦਾ ਹੈ ਜਾਂ ਗੱਡੀ ਤੇ ਚੜ੍ਹਨਾਂ ਪੈਂਦਾ ਹੈ। ਸਾਈਕਲ ਤੇ ਪੈਡਲ ਮਾਰਨੇ ਪੈਂਦੇ ਹਨ। ਬੱਸ ਤੇ ਰੇਲ-ਗੱਡੀ ਵਿੱਚ ਟਿੱਕਟ ਲੈ ਕੇ ਚੜ੍ਹਨਾ ਪੈਂਦਾ ਹੈ। ਹਵਾਈ ਜਹਾਜ਼ ਵਿੱਚ ਜਾਣਾ ਹੋਵੇ ਤਾਂ ਹੋਰ ਵੀ ਬਹੁਤ ਪੈਸੇ ਖ਼ਰਚਣੇ ਪੈਂਦੇ ਹਨ। ਕਹਿਣ ਦਾ ਭਾਵ ਇਹ ਹੈ ਕਿ ਸਾਨੂੰ ਇੱਕ ਥਾਂ ਤੋਂ ਦੂਜੀ ਥਾਂ ਤੇ ਜਾਣ ਲਈ ਕੋਈ ਆਸਰਾ ਲੈਣਾ ਪੈਂਦਾ ਹੈ। ਸਾਡੇ ਪੈਰ ਤਾਂ ਹਨ,ਪਰ ਅਸੀਂ ਬਹੁਤ ਦੂਰ ਨਹੀਂ ਜਾ ਸਕਦੇ। ਸੜਕਾਂ ਤੇ ਤੁਰਨ ਨਾਲ ਕਈ ਵਾਰੀ ਟੱਕਰਾਂ ਹੋ ਜਾਂਦੀਆਂ ਹਨ। ਇਨ੍ਹਾਂ ਲਈ ਅਕਾਸ਼ ਖੁੱਲ੍ਹਾ ਹੈ। ਇਹ ਅਜ਼ਾਦ ਹਨ। ਜਿੱਥੇ ਮਰਜ਼ੀ ਆ ਜਾ ਸਕਦੇ ਹਨ। ਜਿੱਥੇ ਮਰਜ਼ੀ ਬੈਠ ਸਕਦੇ ਹਨ। ਆਪਾਂ ਬਿਨਾਂ ਪਾਸਪੋਰਟ

ਛਾਪਦੇ ਹਨ। ਫੇਰ ਮੈਂ ਵੀ ਆਪਣੀਆਂ ਖਿੱਚੀਆਂ ਤਸਵੀਰਾਂ ਅਖ਼ਬਾਰਾਂ ਵਾਲਿਆਂ ਨੂੰ ਵੇਚ ਕੇ ਚੰਗਾ ਨਾਮਣਾ ਵੀ ਖੱਟਦਾ ਤੇ ਚੰਗੇ ਪੈਸੇ ਵੀ ਕਮਾਉਂਦਾ। ਮੇਰੀਆਂ ਤਸਵੀਰਾਂ ਦੀ ਲੋਕ ਪ੍ਰਸੰਸਾ ਵੀ ਬਹੁਤ ਕਰਦੇ ,' ਕਿਰਨਦੀਪ ਨੇ ਕਿਹਾ।

'ਇਸ ਦਾ ਭਾਵ ਇਹ ਹੈ ਕਿ ਤੂੰ ਪੰਛੀ ਬਣ ਕੇ ਧਨ ਕਮਾਉਣਾ ਚਾਹੁੰਦਾ ਏਂ। ਅਮੀਰ ਬਣਨਾ ਚਾਹੁੰਦਾ ਏਂ। ਆਪਾਂ ਤਾਂ ਪੰਛੀ ਬਣ ਕੇ ਸੈਰ ਕਰਨਾ ਚਾਹੁੰਦੇ ਹਾਂ। ਅਨੰਦ ਲੈਣਾ ਚਾਹੁੰਦੇ ਹਾਂ। ਗਿੱਧਾ ਪਾਉਂਦੀਆਂ ਮੁਟਿਆਰਾਂ ਤੱਕਣਾ ਚਾਹੁੰਦੇ ਹਾਂ। ਭੰਗੜਾ ਪੈਂਦਾ ਵੇਖਣਾ ਚਾਹੁੰਦੇ ਹਾਂ। ਲੋਕਾਂ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ। ਚੰਗੇ ਚੰਗੇ ਦ੍ਰਿਸ਼ ਵੇਖਣਾ ਚਾਹੁੰਦੇ ਹਾਂ। ਪੈਸੇ ਨਹੀਂ ਕਮਾਉਣਾ ਚਾਹੁੰਦੇ' ਅਮਨਦੀਪ ਨੇ ਬੜੇ ਸਤਿਕਾਰ ਨਾਲ ਕਿਹਾ।

'ਸ਼ੁਗਲ ਵਿੱਚ ਜੇ ਨਾਲ ਪੈਸਾ ਵੀ ਕਮਾ ਲਿਆ ਜਾਵੇ ਤਾਂ ਕੀ ਭੈੜੀ ਗੱਲ ਏ। ਜੇ ਦਿਲ ਪ੍ਰਚਾਉਣ ਦੇ ਨਾਲ ਨਾਲ ਸ਼ੋਭਾ ਵੀ ਮਿਲ ਜਾਵੇ ਤਾਂ ਕੀ ਮਾੜਾ ਏ। ਅੱਜ ਕੱਲ ਤਾਂ ਉਹੋ ਹੀ ਚੰਗਾ, ਸਮਝਦਾਰ ਤੇ ਸਿਆਣਾ ਗਿਣਿਆ ਜਾਂਦਾ ਹੈ ਜਿਹੜਾ ਆਪਣਾ ਦਿਲ ਵੀ ਪ੍ਰਚਾਵੇ ਤੇ ਆਪਣੇ ਦਿਲ-ਪ੍ਰਚਾਵੇ ਵਿੱਚ ਪੈਸਾ ਵੀ ਕਮਾਵੇ। ਨਿਰਾ ਦਿਲ-ਪ੍ਰਚਾਵਾ ਬਹੁਤਾ ਚਿਰ ਅਨੰਦ ਨਹੀਂ ਦਿੰਦਾ। ਮੈਂ ਤਾਂ ਇਸ ਵਿਚਾਰ ਦਾ ਹਾਂ ਕਿ ਦਿਲ ਵੀ ਪ੍ਰਚਾਵੋ ਤੇ ਧਨ ਵੀ ਕਮਾਵੋ। ਜੇ ਮੈਂ ਪੰਛੀ ਹੁੰਦਾ ਤਾਂ ਲੜਾਈਆਂ ਦੇ ਹਵਾਈ ਦ੍ਰਿਸ਼ਾਂ ਦੀਆਂ ਫ਼ੋਟੂਆਂ ਖਿੱਚ ਕੇ ਚੰਗੇ ਪੈਸੇ ਕਮਾਉਂਦਾ। ਐਸੀਆਂ ਐਸੀਆਂ ਤਸਵੀਰਾਂ ਖਿੱਚਦਾ ਕਿ ਲੋਕੀਂ ਦੰਗ ਰਹਿ ਜਾਂਦੇ' ਕਿਰਨਦੀਪ ਨੇ ਆਪਣੇ ਵਿਚਾਰ ਪ੍ਰਗਟ ਕੀਤੇ।

ਇਉਂ ਦੋਵੇਂ ਪੰਛੀ ਬਣਨ ਦੇ ਸੁਪਨੇ ਲੈ ਰਹੇ ਸਨ। ਉਨ੍ਹਾਂ ਦੇ ਉੱਪਰ ਪਛੀ ਉੱਡ ਰਹ ਸਨ। ਉਹ ਇਨ੍ਹਾਂ ਬੱਚਿਆਂ ਦੀਆਂ ਗੱਲਾਂ ਸੁਣ ਕੇ ਹੈਰਾਨ ਵਾ ਹੋ ਰਹੇ ਸਨ ਤੇ ਹੱਸ ਵੀ ਰਹੇ ਸਨ।

ਐਨੇ ਨੂੰ ਉਨ੍ਹਾ ਦੇ ਪਿਤਾ ਜੀ ਉੱਥੇ ਆ ਗਏ। ਪਿਤਾ ਨੇ ਦੋਹਾਂ ਨੂੰ ਪੁੱਛਿਆ, 'ਕੀ ਗੱਲਾਂ ਕਰ ਰਹੇ ਹੋ ਬਾਗ਼ ਵਿੱਚ ਬੈਠੇ ?' ਕਿਰਨਦੀਪ ਨੇ ਕਿਹਾ,' ਜੀ ! ਅਸੀਂ ਤਾਂ ਪੰਛੀ ਬਣਨ ਦੇ ਸੁਪਨੇ ਲੈ ਰਹੇ ਹਾਂ ਤੇ ਸੋਚ ਰਹੇ

ਹਾਂ, ਜੇ ਅਸੀਂ ਪੰਛੀ ਹੁੰਦੇ ਤਾਂ ਕਿੱਥੇ ਕਿੱਥੇ ਸੈਰ ਕਰਦੇ ਤੇ ਕੀ ਕੀ ਵੇਖਦੇ। ਪਰ ਅਫਸੋਸ ਇਹ ਹੈ ਕਿ ਅਸੀਂ ਪੰਛੀ ਨਹੀਂ ਬਣ ਸਕਦੇ।'

ਪਿਤਾ ਨੇ ਕਿਹਾ,' ਬੇਟਾ ! ਉਦਾਸ ਹੋਣ ਦੀ ਕੀ ਲੋੜ ਏ ? ਤੁਸੀਂ ਹਵਾਈ ਜਹਾਜ਼ ਵਿੱਚ ਬੈਠ ਕੇ ਪੰਛੀਆਂ ਵਾਂਗ ਉਡਾਰੀਆਂ ਲਾ ਸਕਦੇ ਹੋ ।'

'ਪਿਤਾ ਜੀ ! ਉਸ ਦੇ ਵਿੱਚ ਤਾਂ ਕਿਰਾਇਆ ਬਹੁਤ ਲਗਦਾ ਹੈ। ਅਸੀਂ ਆਪਣਾ ਹਵਾਈ ਜਹਾਜ਼ ਥੋੜ੍ਹੀ ਲੈ ਸਕਦੇ ਹਾਂ, ਜਿਸ ਵਿੱਚ ਜਦ ਜੀ ਕੀਤਾ ਸੈਰ ਕਰ ਲਈ। ਨਾਲੇ ਹਵਾਈ ਜਹਾਜ਼ ਵਿੱਚ ਪੰਛੀਆਂ ਦੀ ਉਡਾਰੀ ਵਰਗਾ ਸੁਆਦ ਥੋੜ੍ਹੀ ਆ ਸਕਦਾ ਹੈ। ਉਸ ਵਿੱਚ ਤਾਂ ਬਹੁਤ ਅਮੀਰ ਸੈਰ ਕਰ ਸਕਦੇ ਹਨ ਤੇ ਉਹ ਵੀ ਮਨਮਰਜ਼ੀ ਦੀ ਨਹੀਂ ਕਰ ਸਕਦੇ' ਅਮਨਦੀਪ ਨੇ ਕਿਹਾ।

'ਕਾਕਾ, ਸਾਇੰਸ ਬਹੁਤ ਤਰੱਕੀ ਕਰ ਰਹੀ ਹੈ। ਤੁਹਾਡੇ ਵਿੱਚੋਂ ਕੋਈ ਐਸਾ ਮਹਾਨ ਵਿਗਿਆਨੀ ਜ਼ਰੂਰ ਪੈਦਾ ਹੋ ਜਾਵੇਗਾ ਜੋ ਨਕਲੀ ਪਰਾਂ ਦੀ ਕਾਢ ਕੱਢੇਗਾ, ਜਿਹੜੇ ਪਰ ਹਰ ਆਦਮੀ ਆਪਣੇ ਸ਼ਰੀਰ ਨਾਲ ਲਾ ਕੇ ਉੱਡਣ ਦੇ ਸਮਰੱਥ ਹੋ ਜਾਵੇਗਾ' ਪਿਤਾ ਨੇ ਕਿਹਾ।

'ਫੇਰ ਤਾਂ ਪਿਤਾ ਜੀ ਕਮਾਲ ਹੋ ਜਾਵੇਗੀ' ਕਿਰਨਦੀਪ ਨੇ ਕਾਹਲੀ ਨਾਲ ਕਿਹਾ।

'ਅੰਦਰ ਆਓ ਤੇ ਕੱਪੜੇ ਪਾਓ, ਆਪਾਂ ਗੁਲਾਬ ਦੇ ਫੁੱਲਾਂ ਦੀ ਨੁਮਾਇਸ਼ ਵੇਖਣ ਜਾਣਾ ਹੈ' ਪਿਤਾ ਨੇ ਕਿਹਾ।

ਤਿੰਨੋਂ ਅੰਦਰ ਚਲੇ ਗਏ। ਪੰਛੀ ਬਾਗ਼ ਵਿੱਚ ਉੱਚੇ ਉੱਡ ਕੇ ਕਲੋਲ ਕਰ ਰਹੇ ਸਨ।

### ਅਭਿਆਸ

**1. ਲਿਖੋ**— ਸ਼ੁਗਲ ਵਿੱਚ ਜੇ ਨਾਲ ਪੈਸੇ ਵੀ ਕਮਾ ਲਿਆ ਜਾਵੇ, ਤਾਂ ਕੀ ਭੈੜੀ ਗੱਲ ਏ । ਨਿਰਾ ਦਿਲ-ਪ੍ਰਚਾਵਾ ਬਹੁਤ ਚਿਰ ਅਨੰਦ ਨਹੀਂ ਦਿੰਦਾ ।

**2. ਦੱਸੋ**—(1) ਟੇਪ-ਰੀਕਾਰਡ ਕੀ ਹੁੰਦਾ ਹੈ ?

(2) ਕੈਮਰਾ ਕੀ ਹੁੰਦਾ ਹੈ ?

ਲੱਗ ਪਿਆ।

ਨਰਾਇਣ 1947 ਵਿੱਚ ਵੂਲਰ ਪਿੰਡ ਤੋਂ ਮੁਸਲਮਾਨ ਬਣਾ ਕੇ ਲਿਆਂਦਾ ਗਿਆ ਸੀ। ਉਸ ਦੇ ਨਾਲ ਉਸ ਦੀ ਭੈਣ ਜੱਸ ਕੌਰ ਸੀ। ਨਰਾਇਣ ਸਹਿਜਧਾਰੀ ਸਿੱਖ ਸੀ। ਉਸ ਦਾ ਭਣੋਈਆ ਨੱਥਾ ਸਿੰਘ ਗੁਰਸਿੱਖ ਸੀ । ਉਦੋਂ ਜੱਸ ਕੌਰ ਤੇ ਨੱਥਾ ਸਿੰਘ ਆਪਣੇ ਪੰਜ ਸਾਲ ਦੇ ਬੱਚੇ ਨਾਲ ਮੁਜ਼ੱਫ਼ਰਾਬਾਦ ਕਿਸੇ ਨੂੰ ਮਿਲਨ ਆਏ ਸਨ। ਮੁਸਲਮਾਨ ਕਬਾਇਲੀਆਂ ਨੇ ਇਨ੍ਹਾਂ ਨੂੰ ਮੁਸਲਮਾਨ ਬਣਾਉਣਾ ਚਾਹਿਆ। ਨੱਥਾ ਸਿੰਘ ਨਹੀਂ ਮੰਨਿਆ ਸੀ। ਕਬਾਇਲੀਆਂ ਨੇ ਨੱਥਾ ਸਿੰਘ ਨੂੰ ਕਤਲ ਕਰ ਦਿੱਤਾ ਸੀ। ਜੱਸ ਕੌਰ ਨੇ ਆਪਣਾ ਸਤ ਬਚਾਉਣ ਲਈ ਆਪਣੇ ਆਪ ਛਾਤੀ ਵਿੱਚ ਕ੍ਰਿਪਾਨ ਮਾਰ ਲਈ ਸੀ। ਮਰਦੀ ਜੱਸ ਕੌਰ ਨੇ ਭਰਾ ਨੂੰ ਕਿਹਾ ਸੀ, 'ਭਰਾ ਜੀ ! ਮੇਰੇ ਬੱਚੇ ਨੂੰ ਹਰ ਹੀਲੇ ਜ਼ਰੂਰ ਬਚਾਈਂ। ਉਂਝ ਨਾ ਬੱਚ ਸਕੇ ਤਾਂ ਬੇਸ਼ਕ ਮੁਸਲਮਾਨ ਬਣਾ ਕੇ ਬਚਾਅ ਲਈਂ। ਜਦ ਜੁਆਨ ਹੋਵੇ, ਫੇਰ ਸਾਰੀ ਗੱਲ ਦੱਸ ਦੇਈਂ। ਇਹ ਕਹਿ ਕੇ ਜੱਸ ਕੌਰ ਆਪਣੇ ਪੁੱਤਰ ਨੂੰ ਛੱਡ ਕੇ ਮਰ ਗਈ ਸੀ। ਨਰਾਇਣ ਨੇ ਆਪਣੇ ਭਾਣਜੇ ਨੂੰ ਮੁਸਲਮਾਨ ਬਣਾ ਕੇ ਬਦਲਾ ਲਿਆ ਸੀ।

ਨਰਾਇਣ ਦੇ ਭਾਣਜੇ ਦਾ ਪਹਿਲਾ ਨਾਂ ਭਗਵਾਨ ਸੀ। ਮੁਲਸਮਾਨ ਬਣਨ ਤੇ ਉਸ ਦਾ ਨਾਂ ਚਰਾਗ਼ ਰੱਖਿਆ ਗਿਆ। ਚਰਾਗ਼ ਬਹੁਤ ਸੋਹਣਾ ਜੁਆਨ ਨਿਕਲਿਆ। ਉਸ ਦੀ ਜੁਆਨੀ ਵੇਖ ਕੇ ਨਰਾਇਣ ਬਹੁਤ ਖ਼ੁਸ਼ ਹੁੰਦਾ ਸੀ।

ਮੁਨਾਦੀ ਵਾਲਾ ਕਹੀ ਜਾ ਰਿਹਾ ਸੀ, 'ਸਾਰੇ ਨੌਜੁਆਨਾਂ ਨੂੰ ਸੱਦਾ ਦਿੱਤਾ ਜਾਂਦਾ ਹੈ। ਉਹ ਆਪਣੇ ਆਪ ਭਰਤੀ ਦੇ ਦਫ਼ਤਰ ਪੁੱਜ ਕੇ ਭਰਤੀ ਹੋਣ । ਇਹੋ ਜਿਹਾ ਸਮਾਂ ਫੇਰ ਨਹੀਂ ਮਿਲਣਾ। ਵੈਰੀਆਂ ਨੂੰ ਖ਼ਤਮ ਕਰਕੇ ਇਨਾਮ ਲਵੋ। ਤਰੱਕੀਆਂ ਪ੍ਰਾਪਤ ਕਰੋ। ਇਸ ਵਿੱਚ ਢਿਲ ਨਾ ਕਰੋ।'

ਇਹ ਅਵਾਜ਼ਾਂ ਸੁਣ ਕੇ ਨਰਾਇਣ ਫੇਰ ਸੋਚਾਂ ਵਿੱਚ ਰੁੜ੍ਹ ਗਿਆ, 'ਹੁਣ ਫੇਰ ਲੜਾਈ ਹੋਵੇਗੀ। ਫੇਰ ਧੀਆਂ ਭੈਣਾਂ ਦੀ ਪੱਤ ਲੁੱਟੀ ਜਾਵੇਗੀ। ਫੇਰ ਕਈਆਂ ਦੇ ਸੁਹਾਗ ਲੁੱਟੇ ਜਾਣਗੇ।'

ਐਨੇ ਨੂੰ ਚਰਾਗ਼ ਨੇ ਆ ਕੇ ਕਿਹਾ, 'ਮਾਮਾ ਜੀ ! ਮੈਂ ਵੀ ਭਰਤੀ ਹੋਣਾ ਏਂ ।' 'ਆਪਾਂ ਨੂੰ ਭਰਤੀ ਹੋਣ ਦੀ ਕੀ ਲੋੜ ਹੈ ? ਆਪਾਂ ਨੂੰ ਹੋਰ ਕੰਮ ਥੋੜ੍ਹੇ ਨੇ। ਆਪਾਂ ਕਾਹਨੂੰ ਮੌਤ ਦੇ ਮੂੰਹ ਆਉਣਾ ਏਂ' ਨਰਾਇਣ ਨੇ ਬੜੀ ਗੰਭੀਰਤਾ ਨਾਲ ਕਿਹਾ।

'ਭਰਤੀ ਜੁਆਨ ਹੁੰਦੇ ਨੇ ਮਾਮਾ ਜੀ। ਬਹਾਦਰ ਭਰਤੀ ਹੁੰਦੇ ਨੇ। ਜੇ ਜੁਆਨ ਨਾ ਦੇਸ਼ ਲਈ ਲੜਨਗੇ ਤਾਂ ਕੌਣ ਲੜੇਗਾ' ਚਰਾਗ਼ ਨੇ ਕਿਹਾ।

'ਦੇਸ਼ ਨੂੰ ਕੋਈ ਔਕੜ ਨਹੀਂ ਆਈ ਹੋਈ' ਨਰਾਇਣ ਨੇ ਬੜੀ ਗੰਭੀਰਤਾ ਨਾਲ ਕਿਹਾ।

'ਅਸੀਂ ਕਸ਼ਮੀਰ ਲੈਣਾ ਏਂ । ਕਸ਼ਮੀਰੀ ਮੁਸਲਮਾਨਾਂ ਨੂੰ ਅਜ਼ਾਦ ਕਰਾਉਣਾ ਏਂ। ਨਾਲੇ ਜੇ ਮੈਂ ਆਪ ਭਰਤੀ ਨਹੀਂ ਹੋਵਾਂਗਾ, ਤਾਂ ਸਰਕਾਰ ਮੱਲੋਮੱਲੀ ਫੜ ਕੇ ਲੈ ਜਾਵੇਗੀ। ਫੇਰ ਭਰਤੀ ਵੀ ਹੋਣਾ ਪਵੇਗਾ ਤੇ ਬੇਇਜ਼ਤੀ ਵੀ ਹੋਵੇਗੀ' ਚਰਾਗ਼ ਨੇ ਕਿਹਾ।

'ਕਾਕਾ ! ਮੈਂ ਤੈਨੂੰ ਕਿਤੇ ਲੈ ਜਾਵਾਂਗਾ' ਨਰਾਇਣ ਨੇ ਆਪਣੇ ਭਾਵਾਂ ਨੂੰ ਦਬਾਅ ਕੇ ਕਿਹਾ।

'ਮੈਂ ਡਰਾਕਲਾਂ ਵਾਂਗ ਨਹੀਂ ਲੁੱਕਣਾ। ਮੈਂ ਭਰਤੀ ਹੋਣਾ ਏਂ, ਭਾਵੇਂ ਕੁਝ ਪਿਆ ਹੋਵੇ।'

ਚਰਾਗ਼ ਨਰਾਇਣ ਦੇ ਰੋਕਦਿਆਂ ਰੋਕਦਿਆਂ ਭਰਤੀ ਹੋ ਗਿਆ।

ਇੱਕ ਦਿਨ ਆ ਕੇ ਚਰਾਗ਼ ਨੇ ਆਪਣੇ ਮਾਮੇ ਨੂੰ ਦੱਸਿਆ,' ਮਾਮਾ ਜੀ ! ਲੜਾਈ ਲੱਗ ਗਈ।'

'ਕਿਸ ਨਾਲ ਲੜਾਈ ਲੱਗ ਗਈ ?' ਨਰਾਇਣ ਨੇ ਕਾਹਲੀ ਨਾਲ ਪੁੱਛਿਆ।

'ਕਸ਼ਮੀਰੀ ਮੁਸਲਮਾਨਾਂ ਦੇ ਰਾਖਿਆਂ ਦੀ ਭਾਰਤੀਆਂ ਨਾਲ। ਤੁਸੀਂ ਮੈਨੂੰ ਅਸੀਸ ਦਿਓ ਕਿ ਮੈਂ ਆਪਣੀ ਮੁਹਿੰਮ ਵਿੱਚ ਸਫਲ ਹੋਵਾਂ। ਮੈਂ ਇੱਕ ਐਸੀ ਵਿਉਂਤ ਬਣਾਈ ਹੈ ਕਿ ਰਾਜਾ ਚਰਨ ਸਿੰਘ ਦਾ ਮਹੱਲ, ਭਾਰਤੀ ਫ਼ੌਜੀ ਅੱਡੇ ਤੇ ਹਵਾਈ ਅੱਡੇ ਸਭ ਉਡਾ ਦੇਣੇ ਹਨ ਤੇ ਵੈਰੀਆਂ ਨੂੰ ਉਦੋਂ

ਕੇ ਬੈਠ ਗਿਆ ਤਾਂ ਉਸ ਨੂੰ ਇਉਂ ਕਈ ਸਾਰੀਆਂ ਅਵਾਜ਼ਾਂ ਆਉਂਦੀਆਂ ਪ੍ਰਤੀਤ ਹੋਈਆਂ–

'ਆ ਭਗਵਾਨ ! ਕੀ ਗੱਲ ਏ ? ਅਠਾਰਾਂ ਸਾਲ ਕਿੱਥੇ ਰਿਹਾ ? ਤੂੰ ਹੁਣ ਭਾਵੇਂ ਚਰਾਗ਼ ਏਂ, ਪਰ ਸਾਡੇ ਲਈ ਤੂੰ ਨੱਥਾ ਸਿੰਘ ਦਾ ਮੁੰਡਾ ਭਗਵਾਨ ਏਂ। ਜੱਸ ਕੌਰ ਦਾ ਪੁੱਤਰ। ਕੀ ਤੈਨੂੰ ਯਾਦ ਨਹੀਂ ?'

ਐਨੇ ਨੂੰ ਇੱਕ ਸਿਪਾਹੀ ਆਇਆ। ਉਸ ਨੇ ਦੱਸਿਆ, 'ਮੈਂ ਸਭ ਕੁਝ ਠੀਕ ਕਰ ਆਇਆ ਹਾਂ। ਸਵੇਰੇ ਵੈਰੀਆਂ ਦੇ ਸੁੱਤਿਆਂ ਸੁੱਤਿਆਂ ਸਭ ਕੁਝ ਸਾਡੇ ਕਾਬੂ ਆ ਜਾਵੇਗਾ। ਸਾਹਿਬ, ਤੁਸੀਂ ਏਸ ਚਸ਼ਮੇ ਦੇ ਲਾਗੇ ਨਾ ਬੈਠੋ । ਸੰਨ ਸੰਤਾਲੀ ਵਿੱਚ ਇੱਥੇ ਬਹੁਤ ਸਾਰੇ ਹਿੰਦੂ ਮਾਰੇ ਗਏ ਸਨ, ਕਿਉਂਕਿ ਉਨ੍ਹਾਂ ਨੇ ਇਸਲਾਮ ਨਹੀਂ ਕਬੂਲ ਕੀਤਾ ਸੀ। ਉਨ੍ਹਾਂ ਦੀਆਂ ਰੂਹਾਂ ਇੱਥੇ ਚੁੜੇਲਾਂ ਤੇ ਭੂਤਨੇ ਬਣ ਕੇ ਲੋਕਾਂ ਨੂੰ ਡਰਾਉਂਦੀਆਂ ਹਨ।'

'ਤੂੰ ਚਲ ਆਪਣਾ ਕੰਮ ਕਰ। ਮੈਂ ਆਪਣਾ ਟਿਕਾਣਾ ਬਦਲ ਲੈਂਦਾ ਹਾਂ' ਚਰਾਗ਼ ਨੇ ਆਪਣੇ ਸਿਪਾਹੀ ਨੂੰ ਹੁਕਮ ਦਿੱਤਾ।

ਸਿਪਾਹੀ ਚਲਾ ਗਿਆ। ਚਰਾਗ਼ ਲਾਗੇ ਹੀ ਇੱਕ ਪੱਥਰ ਤੇ ਜਾ ਕੇ ਬੈਠ ਗਿਆ। ਉਸ ਨੇ ਆਪਣੇ ਆਪ ਨੂੰ ਪੁੱਛਿਆ ਸ਼ਾਇਦ ਇਹ ਉਹੋ ਪੱਥਰ ਹੈ, ਜਿਸ ਤੇ ਮੈਂ ਬੈਠ ਕੇ ਖੇਡਿਆ ਕਰਦਾ ਸੀ।

'ਹਾਂ ਉਹੋ ਹੀ ਹੈ। ਇਹ ਤੇਰਾ ਪਿੰਡ ਸੀ। ਇੱਥੇ ਤੂੰ ਜਨਮਿਆ ਸੀ। ਇੱਥੇ ਤੇਰਾ ਪਿਤਾ ਜਨਮਿਆ ਸੀ। ਇੱਥੇ ਤੇਰਾ ਬਾਬਾ ਜਨਮਿਆ ਸੀ। ਇਹ ਤੇਰੀ ਜਨਮ-ਭੂਮੀ ਹੈ। ਕਿੰਨੀ ਅਜੀਬ ਗੱਲ ਏ ਅੱਜ ਤੂੰ ਆਪਣੀ ਜਨਮ-ਭੂਮੀ ਨੂੰ ਤਬਾਹ ਕਰਨ ਆਇਆ ਏਂ। ਮਾਤ-ਭੂਮੀ ਦੀ ਬੇਇਜ਼ਤੀ ਕਰਨ ਨੂੰ ਆਪਣੀ ਬਹਾਦਰੀ ਸਮਝ ਰਿਹਾ ਏਂ। ਕੀ ਤੂੰ ਵਿਕਿਆ ਹੋਇਆ ਏਂ ? ਕੀ ਤੈਨੂੰ ਕੇਵਲ ਚੌਧਰ ਹੀ ਪਿਆਰੀ ਏ ?' ਇਹੋ ਜਿਹੀਆਂ ਕਈ ਅਵਾਜ਼ਾਂ ਚਰਾਗ਼ ਨੂੰ ਆਉਂਦੀਆਂ ਪ੍ਰਤੀਤ ਹੋਈਆਂ। ਪਤਾ ਨਹੀਂ ਕੋਈ ਲੁੱਕ ਕੇ ਇਉਂ ਕਹਿ ਰਿਹਾ ਸੀ ਜਾਂ ਧਰਤੀ ਨੂੰ ਹੀ ਅਵਾਜ਼ ਲੱਗ ਗਈ ਹੋਵੇ। ਫੇਰ ਅਵਾਜ਼ ਆਈ, ' ਮੈਂ ਤੇਰੀ ਮਾਂ ਹਾਂ ਭਗਵਾਨ, ਧਰਤੀ-ਮਾਂ। ਮੈਂ ਤੇਰੀ ਆਤਮਾ ਹਾਂ। ਮੈਂ ਤੇਰੇ ਅੰਦਰ ਦੀ ਅਵਾਜ਼ ਹਾਂ। ਤੇਰੀ ਆਪਣੀ

ਅਵਾਜ਼.... ।'

ਚਰਾਗ਼ ਇਨ੍ਹਾਂ ਅਵਾਜ਼ਾਂ ਨਾਲ ਡਰ ਗਿਆ ।' ਉਹ ਕੰਬਣ ਲੱਗ ਪਿਆ । ਉਸ ਨੇ ਆਪਣੇ ਆਪ ਨੂੰ ਇਉਂ ਸਮਝਾਇਆ, 'ਮੈਂ ਅਫ਼ਸਰ ਹਾਂ। ਮੈਂ ਬਹਾਦਰ ਹਾਂ। ਮੈਂ ਹਿੰਦੂ ਨਹੀਂ, ਮੁਸਲਮਾਨ ਹਾਂ। ਮੇਰਾ ਕੰਮ ਵੈਰੀ ਨੂੰ ਨਾਸ ਕਰਨਾ ਹੈ। ਐਵੇਂ ਇਹੋ ਜਿਹੀਆਂ ਅਵਾਜ਼ਾਂ ਤੋਂ ਡਰਨਾ ਨਹੀਂ।'

ਰਾਤ ਬਹੁਤ ਚਲੀ ਗਈ। ਚੰਦ ਪੂਰੇ ਜੋਬਨ ਤੇ ਆ ਗਿਆ ਸੀ, ਕਿਉਂਕਿ ਉਸ ਰਾਤ ਪੁੰਨਿਆ ਸੀ। ਚਰਾਗ਼ ਨੂੰ ਇੱਕ ਚਮਕਦੀ ਚੀਜ਼ ਵਿਖਾਈ ਦਿੱਤੀ। ਚਰਾਗ਼ ਡਰ ਗਿਆ। ਡਰਦਾ-ਡਰਦਾ ਚਰਾਗ਼ ਉਸ ਕੋਲ ਗਿਆ। ਜਦ ਟਾਰਚ ਨਾਲ ਉਸ ਨੇ ਚੰਗੀ ਤਰ੍ਹਾਂ ਵੇਖਿਆ ਤਾਂ ਹੈਰਾਨ ਰਹਿ ਗਿਆ। ਕ੍ਰਿਪਾਨ ਮਿਆਨ ਤੋਂ ਬਾਹਰ ਕੱਢ ਕੇ ਰੱਖੀ ਹੋਈ ਸੀ ਤੇ ਨਾਲ ਕੜਾ ਸੀ। ਚਰਾਗ਼ ਹੋਰ ਭੈ-ਭੀਤ ਹੋ ਗਿਆ 'ਹੈਂ ! ਇੱਥੇ ਕੌਣ ਰੱਖ ਗਿਆ ? ਇੱਥੇ ਕੋਈ ਸਿੱਖ ਲੁਕਿਆ ਹੋਇਆ ਨਾ ਹੋਵੇ। ਸਿੱਖ ਬੜੇ ਨਿੱਡਰ ਹੁੰਦੇ ਨੇ। ਕਿਸੇ ਨੇ ਸੂਹ ਕੱਢ ਕੇ ਮੈਨੂੰ ਪਾਰ ਬੁਲਾਉਣ ਦਾ ਢੰਗ ਨਾ ਸੋਚਿਆ ਹੋਵੇ।' ਜਦ ਚਰਾਗ਼ ਨੇ ਕ੍ਰਿਪਾਨ ਚੰਗੀ ਤਰ੍ਹਾਂ ਵੇਖੀ ਤਾਂ ਇਹ ਉਹੋ ਕ੍ਰਿਪਾਨ ਜਾਪੀ ਜਿਹੜੀ ਉਸ ਦੇ ਮਾਮੇ ਨੇ ਵਿਖਾਈ ਸੀ। ਚਰਾਗ਼ ਹੋਰ ਡਰ ਗਿਆ।

ਐਨੇ ਨੂੰ ਇੱਕ ਚੀਕ ਦੀ ਅਵਾਜ਼ ਆਈ 'ਚਰਾਗ਼ ਬੱਚ ਕੇ ਰਹੀਂ, ਇੱਥੇ ਬੜੇ ਗ਼ੱਦਾਰ ਫਿਰ ਰਹੇ ਨੇ।'

ਇਸ ਅਵਾਜ਼ ਨੇ ਚਰਾਗ਼ ਨੂੰ ਹੋਰ ਡਰਾ ਦਿੱਤਾ। ਉਸ ਦੇ ਅੰਦਰ ਕਈ ਪ੍ਰਸ਼ਨ ਉਠਣ ਲੱਗੇ 'ਗੱਦਾਰ ਕੌਣ ਏ, ਮਾਮਾ ਕਿ ਮੈਂ ? ਪਾਪੀ ਕੌਣ ਏ, ਮਾਮਾ ਕਿ ਮੈਂ ? ਕਾਇਰ ਕੌਣ ਏ, ਮਾਮਾ ਕਿ ਮੈਂ ? ਬਹਾਦਰ ਕੌਣ ਏ, ਮੇਰਾ ਪਿਤਾ ਕਿ ਮੈਂ ......... ? ਮੈਂ ਕਿਸ ਦੀ ਅਮਾਨਤ ਹਾਂ, ਜਨਮ-ਭੂਮੀ ਦੀ ਜਾਂ ਜਿਸ ਥਾਂ ਮੈਂ ਅਠਾਰਾਂ ਸਾਲ ਪਲਿਆ ਹਾਂ ?'

ਚਰਾਗ਼ ਨੇ ਫੇਰ ਆਪਣੇ ਮਨ ਨੂੰ ਹੌਸਲਾ ਦਿੱਤਾ 'ਮੇਰਾ ਕੰਮ ਲੜਨਾ , ਪਾਪ ਪੁੰਨ ਵੇਖਣਾ ਨਹੀਂ ਹੈ। ਪੁਰਾਣੀਆਂ ਗੱਲਾਂ ਯਾਦ ਕਰਨਾ ਨਹੀਂ

**2. ਦੱਸੋ**—(1) ਦਰਾਗ਼ ਕਿਸ ਦਾ ਪੁੱਤਰ ਸੀ ?

(2) ਚਰਾਗ਼ ਦੇ ਮਾਮੇ ਦਾ ਕੀ ਨਾਂ ਸੀ ?

(3) ਚਰਾਗ਼ ਦੇ ਮਾਪੇ ਕਿਵੇਂ ਤੇ ਕਦ ਮਾਰੇ ਗਏ ਸਨ ?

(4) ਚਰਾਗ਼ ਕਿਉਂ ਭਰਤੀ ਹੋਣ ਲੱਗਾ ਸੀ ?

(5) ਨਰਾਇਣ ਕਿਉਂ ਉਸ ਨੂੰ ਭਰਤੀ ਹੋਣੋਂ ਵਰਜਦਾ ਸੀ ?

(6) ਚਰਾਗ਼ ਕੀ ਤਬਾਹ ਕਰਨਾ ਚਾਹੁੰਦਾ ਸੀ ?

(7) ਨਰਾਇਣ ਨੇ ਕਿਹੜੀਆਂ ਚੀਜ਼ਾਂ ਵਿਖਾ ਕੇ ਭਾਰਤੀ ਅੱਡਿਆਂ ਨੂੰ ਤਬਾਹ ਕਰਨ ਤੋਂ ਰੋਕਣਾ ਚਾਹਿਆ ਸੀ ?

(8) ਨਰਾਇਣ ਨੇ ਸਾਈਂ ਦਾ ਭੇਸ ਕਿਉਂ ਬਣਾਇਆ ?

(9) ਕ੍ਰਿਪਾਨ ਤੇ ਕੜਾ ਚਸ਼ਮੇ ਲਾਗੇ ਕਿਸ ਨੇ ਰੱਖੇ ਸਨ ?

(10) ਸਿਪਾਹੀ ਨੇ ਚਰਾਗ਼ ਨੂੰ ਕਿਉਂ ਚਸ਼ਮੇ ਲਾਗਿਉਂ ਜਾਣ ਲਈ ਕਿਹਾ ?

(11) ਨਰਾਇਣ ਨੂੰ ਕਸ਼ਮੀਰੀਆਂ ਨੇ ਕਿਉਂ ਮਾਰਿਆ ?

(12) ਅੰਤ ਵਿੱਚ ਚਰਾਗ਼ ਨੇ ਕੜੇ ਨੂੰ ਪਾ ਕੇ ਕੀ ਫ਼ੈਸਲਾ ਕੀਤਾ ?

**3. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਲੱਭ ਕੇ ਖ਼ਾਲੀ ਥਾਂ ਭਰੋ:**—

ਜੁਆਨ, ਕੁਰਬਾਨੀ, ਕੰਮ, ਟਿਕਾਣਾ, ਨਾਮ, ਸੋਚਾਂ, ਪੁੰਨ, ਜਨਮ।

(1) ਆਪਣੇ ਦੇਸ਼ ਦੀ ਖ਼ਾਤਰ ਆਪਣੇ ਆਪ........ਦੇਣ ਲਈ ਭਰਤੀ ਹੋਣ।

(2) ਚਰਾਗ਼ ਬਹੁਤ ਸੋਹਣਾ.......ਨਿਕਲਿਆ।

(3) ਇਹ ਅਵਾਜ਼ ਸੁਣ ਕੇ ਨਰਾਇਣ ਫੇਰ........ਵਿੱਚ ਰੁੜ ਗਿਆ।

(4) ਆਪਾਂ ਨੂੰ ਹੋਰ........ਥੋੜ੍ਹੇ ਨੇ।

(5) ਫ਼ੌਜੀ ਪਾਪ ........ਤੋਂ ਉਪੱਰ ਹੁੰਦਾ ਹੈ।

(6) ਮੈਂ ਆਪਣਾ .......ਬਦਲ ਲੈਂਦਾ ਹਾਂ।

(7) ਇ[illegible] [illegible]ੀ .......ਭੂਮੀ ਹੈ।

(8) [illegible]ੀ ਨੂੰ ......ਕਰਨਾ ਹੈ।

**4. ਵਾਕ ਪੂਰੇ ਕਰੋ:**—

(1) ਜਦ ਜੁਆਨ ਹੋਵੇ, ਫੇਰ ਸਾਰੀ .......

(2) ਉਸ ਦੀ ਜੁਆਨੀ ਵੇਖ ਕੇ ਨਰਾਇਣ .......

(3) ਜਦ ਤੂੰ ਨਾ ਮੰਨਿਆ ਤਾਂ ਮੈਂ .......

(4) ਕੜਾ ਉਸ ਦੇ ਆਪਣੇ ਹੱਥ .......

(5) ਮੈਂ ਉਸ ਮਹਾਨ ਸ਼ਹੀਦ ਦਾ ਦੇਣਦਾਰ ਹਾਂ .........

(6) ਮੈਨੂੰ ਪੱਕੀ ਆਸ ਹੈ ਕਿ ਇਹ ਨਿਸ਼ਾਨੀਆਂ .......

**5. ਪਛੇਤ੍ਰ 'ਦਾਰ' ਤੇ 'ਬੇ' ਸ਼ਬਦ ਲਾ ਕੇ ਉਦਾਹਰਣ ਵਾਂਗ ਸ਼ਬਦ ਬਣਾਓ:—**

ਦੇਣ—ਦੇਣਦਾਰ

ਲਹਿਣੇ—

ਨੰਬਰ—

ਖ਼ਬਰ—

ਪ੍ਰਵਾਹ—ਬੇਪ੍ਰਵਾਹ

ਇੱਜ਼ਤ—

ਅਕਲ—

ਅਰਥ—

**6. ਦਿੱਤੇ ਉਦਾਹਰਣ ਵਾਂਗ ਹੋਰ ਸਬਦ ਬਣਾਓ:—**

ਮਾਂ ਦਾ ਭਰਾ —ਮਾਮਾ

ਪਿਓ ਦਾ ਭਰਾ —

ਭੈਣ ਦਾ ਭਰਾ —

ਪਤਨੀ ਦਾ ਭਰਾ —

**7. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

ਜਨਮ—ਜਨਮਿਆ

ਮਿਲ—

ਫਿਰ—

ਘਿਰ—

ਖਿੜ—

**8. ਕਰੋ**— (1) ਚਰਾਗ਼ ਤੇ ਨਰਾਇਣ ਦੀ ਗੱਲਬਾਤ ਨੂੰ ਯਾਦ ਕਰਕੇ ਨਾਟਕ ਵਾਂਗ ਅਭੀਨੈ ਕਰੋ।

(2) ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

(3) ਚਰਾਗ਼ ਬਾਰੇ ਪੰਜ ਵਾਕ ਲਿਖੋ।



## ਪਾਠ ਇੱਕੀਵਾਂ





(ਵਿਕ੍ਰਮਾਜੀਤ ਦੇ ਰਾਜ ਮਹੱਲ ਦਾ ਇੱਕ ਕਮਰਾ। ਉਸ ਵਿੱਚ ਦੋ ਪਲੰਘ ਪਏ ਹਨ। ਦੋਹਾਂ ਉੱਤੇ ਇੱਕ ਇੱਕ ਬਾਲ ਸੁੱਤਾ ਪਿਆ ਹੈ। ਦੋਵੇਂ ਇੱਕ ਦੂਜੇ ਨਾਲ ਰਲਦੇ ਹਨ। ਪੰਨਾ ਦਾਈ ਉਨ੍ਹਾਂ ਨੂੰ ਦੁੱਧ ਪਿਆਉਣ ਲਈ ਦੁੱਧ ਲੈ ਕੇ ਆ ਰਹੀ ਹੈ। )

ਪੰਨਾ—( ਦੁੱਧ ਦੀ ਗੜਵੀ ਮੇਜ਼ ਉੱਤੇ ਰੱਖਦੀ ਹੋਈ ) ਇਹ ਤਾਂ ਦੋਵੇਂ ਸੁੱਤੇ ਪਏ ਹਨ। ਦੁੱਧ ਦਾ ਵੇਲਾ ਹੋ ਗਿਆ ਹੈ। ਰਾਜਕੁਮਾਰ ਸੁੱਤਾ ਪਿਆ ਹੈ। ਅੱਗੇ ਤਾਂ ਕਦੀ ਨਹੀਂ ਐਨਾ ਚਿਰ ਸੁੱਤਾ। ਠੀਕ ਹੋਵੇ ਸਹੀ। ਰਾਣੀ ਤੋਂ ਪਤਾ ਕਰਕੇ ਕਿਸੇ ਹਕੀਮ ਨੂੰ ਸੱਦਾਂ। ਇਸ ਦੇ ਆਸਰੇ ਤਾਂ ਰਾਜਪੂਤੀ ਸ਼ਾਨ ਸੁਰਜੀਤ ਹੋਣੀ ਹੈ। ਇਸ ਨੂੰ ਤਾਂ ਤੱਤੀ ਵਾ ਵੀ ਨਹੀਂ ਲਗਣੀ ਚਾਹੀਦੀ।

(ਇਉਂ ਆਪਣੇ ਆਪ ਨਾਲ ਗੱਲਾਂ ਕਰਕੇ ਜਾਣ ਲਗਦੀ ਹੈ)

(ਇੱਕ ਸੇਵਕ ਅੰਦਰ ਆਉਂਦਾ ਹੈ। ਉਹ ਬਹੁਤ ਉਦਾਸ ਹੈ।)

ਪੰਨਾ—ਕੀ ਗਲ ਏ ? ਤੂੰ ਐਨਾ ਘਬਰਾਇਆ ਹੋਇਆ ਕਿਉਂ ਏਂ ।

ਸੇਵਾਦਾਰ—ਭਾਣਾ ਵਰਤ ਗਿਆ।

ਪੰਨਾ—ਕੀ ਹੋਇਆ ?

ਸੇਵਾਦਾਰ—ਬਨਵੀਰ ਨੇ ਚਲਾਕੀ ਨਾਲ ਵਿਕ੍ਰਮਾਜੀਤ ਨੂੰ ਘੇਰ ਲਿਆ ਤੇ ਉਸ ਨੂੰ ਪਾਰ ਬੁਲਾ ਦਿੱਤਾ।

ਪੰਨਾ—ਹੈਂ ! ਪਾਰ ਬੁਲਾ ਦਿੱਤਾ ? ਰਾਜੇ ਨੂੰ ਮਾਰ ਦਿੱਤਾ ?

ਸੇਵਾਦਾਰ—ਹਾਂ ਮਾਰ ਦਿੱਤਾ। ਉਨ੍ਹਾਂ ਨੇ ਜ਼ਹਿਰ ਦਾ ਪਿਆਲਾ ਪੀ ਕੇ ਆਤਮਘਾਤ ਕਰਨਾ ਚਾਹਿਆ ਸੀ, ਪਰ ਬਨਵੀਰ ਨੇ ਤਲਵਾਰ ਮਾਰ ਕੇ ਉਸ ਦਾ ਪਿਆਲਾ ਭੰਨ ਸੁੱਟਿਆ ਤੇ ਉਸ ਨੂੰ ਕਤਲ ਕਰ ਦਿੱਤਾ।

ਪੰਨਾ—ਇਹ ਤਾਂ ਬਹੁਤ ਮਾੜਾ ਹੋਇਆ।

ਸੇਵਾਦਾਰ—ਠੀਕ ਬਹੁਤ ਮਾੜਾ ਹੋਇਆ ਏ, ਪਰ ਇਹ ਹੋਣਾ ਹੀ ਸੀ । ਜਦ ਰਾਜਾ ਆਪਣਾ ਕਰਤੱਵ ਤਿਆਗ ਕੇ ਰੰਗ-ਰਲੀਆਂ ਵਿੱਚ ਫਸ ਜਾਵੇ ਫਿਰ ਲੋਕ ਉਸ ਨੂੰ ਜੀਉਣ ਨਹੀਂ ਦਿਆ ਕਰਦੇ। ਰਾਜੇ ਦੀਆਂ ਕਮਜ਼ੋਰੀਆਂ ਹੀ ਬਾਗ਼ੀਆਂ ਨੂੰ ਜਨਮ ਦਿਆ ਕਰਦੀਆਂ ਨੇ।

ਪੰਨਾ—ਕੀ ਰਾਣੀ ਨੂੰ ਪਤਾ ਲੱਗ ਗਿਆ ਏ ?

ਸੇਵਾਦਾਰ—ਉਹ ਬੇਹੋਸ਼ ਪਈ ਏ, ਪਰ ਮੈਂ ਤਾਂ ਤੁਹਨੂੰ ਇੱਕ ਸੂਚਨਾ ਦੇਣ ਆਇਆ ਹਾਂ।

ਪੰਨਾ—ਕੀ ?

ਸੇਵਾਦਾਰ—ਬਨਵੀਰ ਰਾਜਕੁਮਾਰ ਉਦੈ ਸਿੰਘ ਨੂੰ ਖ਼ਤਮ ਕਰਨ ਲਈ ਮਹੱਲ ਵਲ ਆ ਰਿਹਾ ਹੈ।

ਪੰਨਾ—ਹਾਏ ਮੈਂ ਮਰ ਗਈ। ਹੁਣ ਕੀ ਬਣੇਗਾ ? ਕੀ ਵਿਕ੍ਰਮਾਜੀਤ ਦਾ ਨਾਮੋ-ਨਿਸ਼ਾਨ ਮਿੱਟ ਜਾਵੇਗਾ ? ਮੈਂ ਤੁਹਾਨੂੰ ਇਕ ਬੇਨਤੀ ਕਰਦੀ

ਹਾਂ ।

ਸੇਵਾਦਾਰ—ਦੱਸੋ ।

ਪੰਨਾ—ਆਪਾਂ ਦੋਹਾਂ ਨੇ ਇਸ ਰਾਜ-ਘਰਾਣੇ ਦਾ ਲੂਣ ਖਾਧਾ ਹੈ । ਸੇਵਾ ਕੀਤੀ ਹੈ ।

ਸੇਵਾਦਾਰ—ਮੈਂ ਹੀ ਸੇਵਾ ਨਹੀਂ ਕੀਤੀ, ਸਾਡਾ ਸਾਰਾ ਖ਼ਾਨਦਾਨ ਇਸ ਰਾਜੇ ਦੀ ਸੇਵਾ ਕਰਦਾ ਆਇਆ ਹੈ ।

ਪੰਨਾ—ਫੇਰ ਆਪਾਂ ਨੂੰ ਇਹ ਰਾਜ-ਘਰਾਣਾ ਬਚਾਉਣਾ ਚਾਹੀਦਾ ਹੈ ।

ਸੇਵਾਦਾਰ—ਆਪਾਂ ਕਿਵੇਂ ਬਚਾ ਸਕਦੇ ਹਾਂ ?

ਪੰਨਾ—ਆਪਾਂ ਹਰ ਹੀਲੇ ਇਸ ਰਾਜਕੁਮਾਰ ਨੂੰ ਬਚਾਈਏ ।

ਸੇਵਾਦਾਰ—ਆਪਾਂ ਇਹ ਕਿਵੇਂ ਕਰ ਸਕਦੇ ਹਾਂ ? ਆਪਾਂ ਰਾਜਿਆਂ ਦੇ ਭੇੜ ਵਿੱਚ ਕਿਵੇਂ ਆ ਸਕਦੇ ਹਾਂ ?

ਪੰਨਾ—ਮੈਂ ਇੱਕ ਜੁਗਤੀ ਦੱਸਦੀ ਹਾਂ ।

ਸੇਵਾਦਾਰ—ਦੱਸੋ ।

ਪੰਨਾ—ਤੂੰ ਬਾਹਰ ਪਿਆ ਟੋਕਰਾ ਚੁੱਕ ਲਿਆ ।

ਸੇਵਾਦਾਰ—ਕਿਹੜਾ ?

ਪੰਨਾ—ਜਿਸ ਵਿੱਚ ਮਹੱਲ ਦਾ ਕੂੜਾ ਬਾਹਰ ਸੁੱਟਣ ਲਈ ਲੈਜਾਇਆ ਕਰਦਾ ਏਂ ।

ਸੇਵਾਦਾਰ—ਫੇਰ ।

ਪੰਨਾ—ਤੂੰ ਝੱਟਪੱਟ ਚੁੱਕ ਲਿਆ ।

(ਸੇਵਾਦਾਰ ਜਾਂਦਾ ਹੈ )

ਪੰਨਾ—(ਰਾਜਕੁਮਾਰ ਕੋਲ ਜਾ ਕੇ—ਆਪਣੇ ਆਪ ਨਾਲ) ਮੈਂ ਇਸ ਨੂੰ ਇਸ ਵਿੱਚ ਪਾ ਕੇ ਬਾਹਰ ਭੇਜ ਦਿਆਂਗੀ । ਇਉਂ ਇਹ ਬਚ ਜਾਵੇਗਾ । ਮੈਂ ਇਸ ਨੂੰ ਮਰਨ ਨਹੀਂ ਦਿਆਂਗੀ । ਮੈਂ ਇੱਕ ਦਾਈ ਹਾਂ । ਦਾਈ ਦਾ

ਪਹਿਲਾ ਧਰਮ ਇਹ ਹੈ ਕਿ ਉਹ ਆਪਣੇ ਕੋਲ ਪਲਣ ਵਾਲੇ ਬੱਚੇ ਨੂੰ ਮਰਨ ਨਾ ਦੇਵੇ।

(ਸੇਵਾਦਾਰ ਟੋਕਰਾ ਲੈ ਕੇ ਆ ਜਾਂਦਾ ਹੈ)

ਸੇਵਾਦਾਰ—ਲਵੋ ਜੀ।

ਪੰਨਾ—ਇਹ ਤਾਂ ਖ਼ਾਲੀ ਹੈ। ਇਸ ਦਾ ਕੂੜਾ ਕਿੱਥੇ ਹੈ ?

ਸੇਵਾਦਾਰ—ਉਹ ਮੈਂ ਬਾਹਰ ਸੁੱਟ ਆਇਆ ਹਾਂ।

ਪੰਨਾ—ਉਹ ਇਸ ਵਿੱਚ ਝੱਟਪੱਟ ਪਾ ਕੇ ਲੈ ਆ।

(ਸੇਵਾਦਾਰ ਜਾਂਦਾ ਹੈ ਤੇ ਉਸ ਵਿੱਚ ਕੂੜਾ ਪਾ ਕੇ ਲਿਆਉਂਦਾ ਹੈ।)

(ਪੰਨਾ ਸਾਰਾ ਕੂੜਾ ਇੱਕ ਚਾਦਰ ਉੱਤੇ ਉੱਲਟ ਦਿੰਦੀ ਹੈ। ਫੇਰ ਹੇਠਾਂ ਟੋਕਰੇ ਵਿੱਚ ਇੱਕ ਚਾਦਰ ਵਿਛਾਉਂਦੀ ਹੈ। ਉਸ ਉੱਤੇ ਰਾਜਕੁਮਾਰ ਨੂੰ ਚੁਕ ਕੇ ਸੁਆ ਦਿੰਦੀ ਹੈ। ਉਹ ਉੱਠਣ ਲਗਦਾ ਹੈ। ਉਸ ਨੂੰ ਥਾਪੜ ਕੇ ਸੁਆ ਦਿੰਦੀ ਹੈ। ਫੇਰ ਉਸ ਦੇ ਉੱਤੇ ਬੜੀ ਜੁੱਗਤੀ ਨਾਲ ਕੂੜਾ ਪਾ ਕੇ ਸੇਵਾਦਾਰ ਨੂੰ ਚੁੱਕਾ ਦਿੰਦੀ ਹੈ।)

ਪੰਨਾ—ਲੈ ਇਸ ਟੋਕਰੇ ਨੂੰ ਬਾਹਰ ਲੈ ਜਾ। ਪਹਿਲਾਂ ਤਾਂ ਕਿਸੇ ਨੇ ਪੁੱਛਣਾ ਨਹੀਂ, ਜੇ ਕੋਈ ਪੁੱਛੇ ਤਾਂ ਕਹਿ ਦੇਈਂ ਇਸ ਵਿੱਚ ਕੂੜਾ ਹੈ। ਕੂੜਾ ਚੁੱਕਣ ਵਾਲਾ ਆਇਆ ਨਹੀਂ ਸੀ, ਇਸ ਲਈ ਮੈਨੂੰ ਹੁਕਮ ਹੋਇਆ ਹੈ ਕਿ ਤੂੰ ਸੁੱਟ ਆ। ਮੈਂ ਕੂੜਾ ਸੁੱਟਣ ਚਲਿਆਂ ਹਾਂ। ਇਸ ਨੂੰ ਨਦੀ ਦੇ ਕੰਢੇ ਲੈ ਜਾਵੀਂ। ਮੈਂ ਉੱਥੇ ਆਉਂਦੀ ਹਾਂ'।

(ਸੇਵਾਦਾਰ ਟੋਕਰਾ ਚੁੱਕ ਕੇ ਚਲਾ ਜਾਂਦਾ ਹੈ)

(ਪੰਨਾ ਆਪਣੇ ਪੁੱਤਰ ਨੂੰ ਵੇਖਦੀ ਹੈ। ਉਹ ਸੁੱਤਾ ਹੋਇਆ ਹੈ। ਉਸ ਨੂੰ ਚੁੱਕ ਕੇ ਰਾਜਕੁਮਾਰ ਦੇ ਮੰਜੇ ਤੇ ਪਾ ਦਿੰਦੀ ਹੈ ਤੇ ਉੱਤੇ ਪਰਦਾ ਸੁੱਟ ਦਿੰਦੀ ਹੈ।)

ਪੰਨਾ—ਰਾਜਕੁਮਾਰ ਨੂੰ ਮਾਰਨ ਲਈ ਬਨਵੀਰ ਜ਼ਰੂਰ ਆਵਗਾ, ਪਰ ਮੈਂ ਉਸ ਨੂੰ ਮਰਨ ਨਹੀਂ ਦਿਆਂਗੀ, ਭਾਵੇਂ ਮੈਨੂੰ ਜੋ ਮਰਜ਼ੀ ਮੁੱਲ ਦੇਣਾ ਪਵੇ।

(ਐਨੇ ਨੂੰ ਬਨਵੀਰ ਤਲਵਾਰ ਫੜੀ ਅੰਦਰ ਆਉਂਦਾ ਹੈ। ਤਲਵਾਰ ਲਹੂ ਨਾਲ ਲਿਬੜੀ ਹੋਈ ਹੈ। ਪੰਨਾ ਬਹੁਤ ਡਰ ਜਾਂਦੀ ਹੈ।)

ਬਨਵੀਰ—(ਕੜਕਿਆ) ਬੋਲ ਰਾਜਕੁਮਾਰ ਕਿੱਥੇ ਏ ? ਮੈਂ ਵਿਕ੍ਰਮਾਜੀਤ ਦਾ ਬੀਜ ਨਾਸ ਕਰਨਾ ਚਾਹੁੰਦਾ ਹਾਂ। ਇਸ ਮਹੱਲ ਵਿੱਚ ਉਸ ਦਾ ਨਾਮੋ-ਨਿਸ਼ਾਨ ਮਿਟਾਉਣਾ ਚਾਹੁੰਦਾ ਹਾਂ। ਬੋਲ। ਝੱਟਪੱਟ ਬੋਲ। ਜੇ ਤੂੰ ਚਿਰ ਕੀਤਾ ਤਾਂ ਤੈਨੂੰ ਵੀ ਪਾਰ ਬੁਲਾਵਾਂਗਾ।

ਪੰਨਾ—(ਡਰਦੀ ਹੋਈ ਕੁਝ ਨਾ ਬੋਲ ਸਕੀ ) ਮੈਂ .......

ਬਨਵੀਰ—(ਹੋਰ ਗੁੱਸੇ ਵਿੱਚ ਆਇਆ ) ਬੋਲ ਮੈਂ-ਮੈਂ ਨਾ ਕਰ।

(ਬਨਵੀਰ ਆਪ ਹੀ ਅੰਦਰ ਲੱਭਣ ਚਲ ਜਾਂਦਾ ਹੈ, ਪਰ ਰਾਜਕੁਮਾਰ ਪਰਦੇ ਵਾਲੇ ਮੰਜੇ ਤੇ ਉੱਥੇ ਹੀ ਪਿਆ ਹੈ )

ਪੰਨਾ—ਇਹ ਰਾਜਕੁਮਾਰ ਨੂੰ ਮਾਰੇ ਬਿਨਾਂ ਚੈਨ ਨਹੀਂ ਲਵੇਗਾ। ਜੇ ਮੈਂ ਇਹ ਕਹਿ ਦਿਆਂ ਕਿ ਉਹ ਬਚ ਕੇ ਨਿਕਲ ਗਿਆ ਹੈ ਤਾਂ ਉਹ ਲੱਭ ਕੇ ਮਾਰ ਦੇਵੇਗਾ। ਮੈਂ ਉਸ ਨੂੰ ਮਰਨ ਨਹੀਂ ਦਿਆਂਗੀ। ਕਦੀ ਨਹੀਂ ਮਰਨ ਦਿਆਂਗੀ।

(ਬਨਵੀਰ ਦੀ ਅਵਾਜ਼ ਸੁਣਕੇ ਚੁੱਪ ਕਰ ਜਾਂਦੀ ਹੈ )

ਬਨਵੀਰ—ਅੰਦਰ ਤਾਂ ਕਿਤੇ ਵੀ ਨਹੀਂ। ਬੋਲ ਕਿੱਥੇ ਲਕੋਇਆ ਏ? ਝੱਟਪੱਟ ਦੱਸ।

ਪੰਨਾ—(ਸਿਸਕੀਆਂ ਭਰਦੀ ਹੋਈ ਮੰਜੇ ਤੋਂ ਪਰਦਾ ਇੱਕ ਪਾਸੇ ਕਰਦਾ ਹੋਈ) ਮੈਂ ਲਕੋਇਆ ਨਹੀਂ। ਆਹ ਪਿਆ ਮੇਰਾ ਰਾਜਕੁਮਾਰ।

(ਬਨਵੀਰ ਤਲਵਾਰ ਲੈ ਕੇ ਪੰਨਾ ਦੇ ਮੁੰਡੇ ਵਲ ਜਾਂਦਾ ਹੈ ਤੇ ਕੱਪੜਾ ਚੁੱਕ ਕੇ ਉਸ ਦੀ ਛਾਤੀ ਵਿੱਚ ਤਲਵਾਰ ਖੋਭ ਦਿੰਦਾ ਹੈ। ਬੱਚਾ ਚੀਕ ਮਾਰ ਕੇ ਖੱਤਮ ਹੋ ਜਾਂਦਾ ਹੈ। ਪੰਨਾ ਭੈਭੀਤ ਹੋ ਕੇ ਡਿਗ ਪੈਂਦੀ ਹੈ।)

ਬਨਵੀਰ—ਹੁਣ ਮੇਰਾ ਕੰਮ ਖ਼ਤਮ ਹੋਇਆ। ਹੁਣ ਵਿਕ੍ਰਮਾਜੀਤ ਦਾ ਖ਼ਾਤਮਾ ਹੋ ਗਿਆ। ਹੁਣ ਮੈਥੋਂ ਕੋਈ ਰਾਜ ਨਹੀਂ ਖੋਹ ਸਕਦਾ। ਜਾਂਦਾ ਹੋਇਆ ਪੰਨਾ ਨੂੰ ਕਹਿਣ ਲਗਦਾ ਹੈ,'ਐਵੇਂ ਰਾਜਿਆਂ ਦੇ ਭੇੜ ਵਿੱਚ ਨਹੀਂ

ਆਈਦਾ ਤੇ ਨਾ ਹੀ ਇਨ੍ਹਾਂ ਨੂੰ ਰੋਈਦਾ ਏ। ਜਿਹੜਾ ਰਾਜਾ ਤਖ਼ੱਤ ਉੱਤੇ ਬੈਠੇ ਉਹ ਹੀ ਅਸਲੀ ਰਾਜਾ ਹੁੰਦਾ ਹੈ ਤੇ ਉਸ ਦਾ ਹੀ ਭਲਾ ਮੰਗੀਦਾ ਹੈ । ਮੈਂ ਤੈਨੂੰ ਆਪਣੇ ਮਹੱਲਾਂ ਵਿੱਚ ਇਸ ਨਾਲੋਂ ਵੀ ਵਧੀਆ ਨੌਕਰੀ ਦੇ ਦਿਆਂਗਾ। ਐਵੇਂ ਮਰੇ ਰਾਜਕੁਮਾਰ ਵੱਲ ਵੇਖ ਕੇ ਅੱਖਾਂ ਨਾ ਭਰ।

(ਇਹ ਕਹਿ ਕੇ ਬਨਵੀਰ ਆਪਣੀ ਜਿੱਤ ਦੀ ਖ਼ੁਸ਼ੀ ਦੇ ਨਸ਼ੇ ਵਿੱਚ ਬਾਹਰ ਚਲਾ ਜਾਂਦਾ ਹੈ।)

(ਪੰਨਾ ਆਪਣੇ ਮਰੇ ਬੱਚੇ ਨੂੰ ਗਲ ਲਗਾ ਕੇ ਰੋਂਦੀ ਹੈ। ਐਨ ਉਸੇ ਵੇਲੇ ਪਿਛਿਉਂ ਅਵਾਜ਼ ਆਉਂਦੀ ਹੈ।)

ਅਵਾਜ਼—ਇਹ ਰੋਣ ਦਾ ਵੇਲਾ ਨਹੀਂ। ਹੁਣ ਮਹੱਲਾਂ ਵਿੱਚ ਤੇਰਾ ਰਹਿਣਾ ਤੇਰੀ ਮੌਤ ਏ। ਆਪਣੇ ਮੋਹ ਦੀਆਂ ਤਣਾਵਾਂ ਤੋੜ ਦੇਹ। ਆਪਣੇ ਫ਼ਰਜ਼ ਦੀ ਪਛਾਣ ਕਰ। ਉੱਠ ! ਛੱਡ ਇਹ ਮਹੱਲ। ਇਹ ਮਹੱਲ ਨਹੀਂ ਕਬਰਸਤਾਨ ਏ। ਝੱਟਪੱਟ ਕਰ। ਤੇਰਾ ਫ਼ਰਜ਼ ਤੈਨੂੰ ਨਹਿਰ ਦੇ ਕੰਢੇ ਉਡੀਕ ਰਿਹਾ ਹੈ।

(ਪੰਨਾ ਫੇਰ ਆਪਣੇ ਬੱਚੇ ਨੂੰ ਵੇਖਦੀ ਹੈ ਤੇ ਆਪਣੀਆਂ ਅੱਖਾਂ ਪੂੰਝਦੀ ਹੈ। )

ਪੰਨਾ—ਬੇਟਾ ! ਮੈਨੂੰ ਖਿਮਾਂ ਕਰ ਦੇਈਂ। ਮੈਂ ਤੈਨੂੰ ਆਪਣੇ ਫ਼ਰਜ਼ ਤੋਂ ਵਾਰ ਦਿੱਤਾ ਹੈ। ਸਮੇਂ ਦੀ ਇਹੋ ਮੰਗ ਸੀ। ਮੈਂ ਸਮੇਂ ਦੀ ਮੰਗ ਨੂੰ ਸਵੀਕਾਰ ਕੀਤਾ ਹੈ (ਫੇਰ ਫੁਟ ਫੁਟ ਕੇ ਰੋਂਦੀ ਹੋਈ) ਬੇਟਾ .......... ਬੇਟਾ .......... ਖਿਮਾਂ ਕਰ ਦੇਈਂ ਬੱਚਿਆ।

ਅਵਾਜ਼—ਤੂੰ ਫੇਰ ਮਮਤਾ ਵਿੱਚ ਰੁੜ ਪਈ ਏਂ। ਆਪਣੇ ਫ਼ਰਜ਼ ਨੂੰ ਪਛਾਣ। ਮਨ ਤਕੜਾ ਕਰ। ਸਾਧਾਰਣ ਮਾਂ ਤੇ ਰਾਜ-ਮਾਂ ਦਾ ਕਰਤਵ ਪਾਲ। ਪੰਨਾ ! ਉੱਠ ਤੇ ਇਸ ਮਹੱਲ ਵਿੱਚੋਂ ਚਲੀ ਜਾਹ।

(ਪੰਨਾ ਅੱਖਾਂ ਪੂੰਝਦੀ ਹੈ ਤੇ ਫੇਰ ਆਪਣੇ ਬੱਚੇ ਦੇ ਉੱਤੇ ਮੰਜੇ ਦਾ ਪਰਦਾ ਕਰਦੀ ਹੈ। ਫੇਰ ਮੰਜੇ ਨੂੰ ਮੱਥਾ ਟੇਕਦੀ ਹੈ।)

ਪੰਨਾ—ਅੱਛਾ ਬੇਟੇ ........ ਮੈਂ ਜਾ ਰਹੀ ਹਾਂ ........ ! ਅਸਲੀ ਰਾਜਕੁਮਾਰ ਨੂੰ ਬਚਾਉਣ ਲਈ।

(ਹੌਲੀ ਹੌਲੀ ਪੰਨਾ ਚਲੀ ਜਾਂਦੀ ਹੈ।) (ਪਰਦਾ)

## ਅਭਿਆਸ

1. **ਲਿਖੋ**— ਮਨ ਤਕੜਾ ਕਰ। ਸਾਧਾਰਣ ਮਾਂ ਤੇ ਰਾਜ-ਮਾਂ ਦਾ ਕਰਤੱਵ ਪਾਲ।

2. **ਦੱਸੋ**—(1) ਵਿਕ੍ਰਮਾਜੀਤ ਦੇ ਬੱਚੇ ਦਾ ਕੀ ਨਾਂ ਸੀ ?
   (2) ਪੰਨਾ ਕੌਣ ਸੀ ?
   (3) ਉਦੈ ਸਿੰਘ ਨੂੰ ਕੌਣ ਪਾਲਦੀ ਸੀ ?
   (4) ਪੰਨਾ ਦੇ ਕਿੰਨੇ ਬੱਚੇ ਸਨ ?
   (5) ਪੰਨਾ ਦਾ ਬੱਚਾ ਕਿੱਥੇ ਪਲਦਾ ਸੀ ?
   (6) ਵਿਕ੍ਰਮਾਜੀਤ ਨੂੰ ਕਿਸ ਨੇ ਕਤਲ਼ ਕੀਤਾ ਸੀ ?
   (7) ਪੰਨਾ ਨੂੰ ਸੇਵਾਦਾਰ ਰਾਹੀਂ ਕੀ ਸੁਨੇਹਾ ਮਿਲਿਆ ?
   (8) ਪੰਨਾ ਨੇ ਰਾਜਕੁਮਾਰ ਨੂੰ ਕਾਹਦੇ ਵਿੱਚ ਪਾਕੇ ਮਹੱਲ ਤੋਂ ਬਾਹਰ ਭੇਜਿਆ ?
   (9) ਬਨਵੀਰ ਨੇ ਰਾਜਕੁਮਾਰ ਦੀ ਥਾਂ ਕਿਸ ਦਾ ਬੱਚਾ ਮਾਰ ਸੁੱਟਿਆ ?
   (10) ਅੰਤ ਪੰਨਾ ਕਿੱਥੇ ਜਾਂਦੀ ਹੈ ?

3. **ਖ਼ਾਲੀ ਥਾਂ ਭਰੋ** :—
   (1) ਇਸ ਨੂੰ ਤਾਂ ........... ਵਾ ਵੀ ਨਹੀਂ ਲੱਗਣੀ ਚਾਹੀਦੀ।
   (2) ਉਸ ਨੇ ਜ਼ਹਿਰ ਪੀ ਕੇ .......... ਕਰਨਾ ਚਾਹਿਆ।
   (3) ਰਾਜੇ ਦੀਆਂ ........... ਹੀ ........... ਨੂੰ ਜਨਮ ਦਿਆ ਕਰਦੀਆਂ ਨੇ।
   (4) ਆਪਾਂ ਦੋਹਾਂ ਨੇ ਇਸ ਰਾਜ ਘਰਾਣੇ ਦਾ ........... ਖਾਧਾ ਹੈ।
   (5) ਮੈਂ ਕੂੜਾ ............. ਚਲਿਆ ਹਾਂ।

4. **ਸ਼ਬਦਾਂ ਦੇ ਸਾਹਮਣੇ ਲਿਖੇ ਵਾਕ ਵਿੱਚੋਂ ਰਲਦੇ ਅਰਥਾਂ ਵਾਲੇ ਸ਼ਬਦ ਲੱਭ ਕੇ ਉਸ ਉੱਤੇ '√' ਨਿਸ਼ਾਨ ਲਾਓ** :—
   (1) **ਘਰਾਣਾ**—ਆਪਾਂ ਨੂੰ ਇਹ ਖ਼ਾਨਦਾਨ ਬਚਾਉਣਾ ਚਾਹੀਦਾ ਹੈ।
   (2) **ਕੀਮਤ**—ਭਾਵੇਂ ਮੈਨੂੰ ਜੋ ਮਰਜ਼ੀ ਮੁੱਲ ਦੇਣਾ ਪਵੇ।

5. **ਕਰੋ**:— (1) ਇਸ ਨਾਟਕ ਨੂੰ ਖੇਡੋ।
   (2) ਇਸ ਨਾਟਕ ਨੂੰ ਕਹਾਣੀ ਦੇ ਰੂਪ ਵਿੱਚ ਲਿਖੋ।

ਪਾਠ ਬਾਈਵਾਂ

# ਇੱਕ ਕਿਰਤੀ

ਮਿਸਰ ਵਿੱਚ ਦੋ ਭਰਾ ਰਹਿੰਦੇ ਸਨ। ਵੱਡੇ ਦਾ ਨਾਂ ਰਾਜੂ ਤੇ ਛੋਟੇ ਦਾ ਨਾਂ ਗਾਗੂ ਸੀ। ਇਨ੍ਹਾਂ ਦਾ ਬਾਪ ਗੁਜ਼ਾਰੇ ਜੋਗੀ ਜ਼ਮੀਨ ਛੱਡ ਕੇ ਮਰ ਗਿਆ । ਸਾਰੀ ਜ਼ਮੀਨ ਵੱਡੇ ਭਰਾ ਦੇ ਨਾਂ ਸੀ ਤੇ ਅਜੇ ਵੰਡੀ ਨਹੀਂ ਗਈ ਸੀ। ਇਹ ਦੋਵੇਂ ਖੇਤੀ ਵੀ ਕਰਦੇ ਸਨ ਤੇ ਨਾਲ ਹੀ ਗਾਈਆਂ ਤੇ ਬੱਕਰੀਆਂ ਵੀ ਰੱਖੀਆਂ ਹੋਈਆਂ ਸਨ। ਗਾਗੂ ਖੇਤੀ ਕਰਨ ਵਿੱਚ ਵਧੇਰੇ ਸਿਆਣਾ ਸੀ। ਉਸ ਨੂੰ ਫ਼ਸਲਾਂ ਬੀਜਣ, ਗੋਡੀ ਕਰਨ, ਰੂੜੀ ਪਾਉਣ ਦਾ ਬਹੁਤ ਤਜਰਬਾ ਸੀ। ਉਹ ਖੇਤਾਂ ਵਿੱਚੋਂ ਵੱਧ ਤੋਂ ਵੱਧ ਫਸਲਾਂ ਲੈ ਸਕਦਾ ਸੀ। ਖੇਤੀ ਦਾ ਕੰਮ ਗਾਗੂ ਹੀ ਕਰਦਾ ਸੀ। ਰਾਜੂ ਗਾਈਆਂ ਤੇ ਬੱਕਰੀਆਂ ਸਾਂਭਣ ਤੇ ਜਿਨਸ ਵੇਚਣ ਦਾ ਕੰਮ ਕਰਦਾ ਸੀ।

ਗਾਗੂ ਨੂੰ ਜਾਦੂ ਵੀ ਆਉਂਦਾ ਸੀ। ਉਹ ਪਸ਼ੂਆਂ ਦੀ ਬੋਲੀ ਵੀ ਸਮਝਦਾ ਸੀ। ਇਸ ਲਈ ਮਾਰਨ ਵਾਲਾ ਪਸ਼ੂ ਵੀ ਉਸ ਨੂੰ ਵੇਖ ਕੇ ਅਰਾਮ ਨਾਲ ਉਸ ਦੇ ਅੱਗੇ ਲਾਡ ਕਰਨ ਲੱਗ ਪੈਂਦਾ ਸੀ। ਉਸ ਅਨੁਸਾਰ, ਜਿਹੜਾ ਧਰਤੀ ਨੂੰ ਸਤਿਕਾਰਦਾ ਹੈ ਤੇ ਉਸ ਨੂੰ ਪਿਆਸੀ ਨਹੀਂ ਰਹਿਣ ਦਿੰਦਾ, ਧਰਤੀ ਉਸ ਦੀ ਝੋਲੀ ਭਰ ਦਿੰਦੀ ਹੈ। ਜਿਹੜਾ ਫ਼ਸਲਾਂ ਨੂੰ ਤੇ ਖੇਤਾਂ ਵਿੱਚਲੇ ਬੂਟਿਆਂ ਨੂੰ ਆਪਣੇ ਬੱਚਿਆਂ ਵਾਂਗ ਪਾਲਦਾ ਹੈ ਅਤੇ ਪਿਆਰਦਾ ਹੈ, ਫ਼ਸਲਾਂ ਉਸ ਦਾ ਵਿਹੜਾ ਦਾਣਿਆਂ ਨਾਲ ਭਰ ਦਿੰਦੀਆਂ ਹਨ। ਜਿਹੜਾ ਕਿਸਾਨ ਆਪਣੇ ਪਸ਼ੂਆਂ ਨੂੰ ਪਿਆਰਦਾ ਹੈ, ਪਸ਼ੂ ਉਸ ਦੀ ਬਹੁਤ ਸਹਾਇਤਾ ਕਰਦੇ ਹਨ ਤੇ ਦੁੱਧ ਨਾਲ ਭਾਂਡੇ ਭਰ ਦਿੰਦੇ ਹਨ। ਸੋ ਧਰਤੀ, ਫ਼ਸਲਾਂ ਤੇ ਪਸ਼ੂਆਂ ਨੂੰ ਪਿਆਰ ਕਰਨ ਵਾਲੇ ਕਿਸਾਨ ਵਿੱਚ ਐਨੀ ਸ਼ਕਤੀ ਆ ਜਾਂਦੀ ਹੈ ਕਿ ਉਸ ਨੂੰ ਕੋਈ ਨਹੀਂ ਮਾਰ ਸਕਦਾ।

ਰਾਜੂ ਦੀ ਵਹੁਟੀ ਦੀ ਗਾਗੂ ਨਾਲ ਬਹੁਤ ਲੱਗਦੀ ਸੀ। ਗਾਗੂ ਆਪਣੇ ਹੱਡ ਭੰਨ ਕੇ ਉਨ੍ਹਾਂ ਲਈ ਮਿਹਨਤ ਕਰਦਾ ਸੀ, ਪਰ ਉਹ ਫੇਰ ਵੀ ਉਸ ਨੂੰ ਬੁਰਾ ਭਲਾ ਕਹਿੰਦੀ ਰਹਿੰਦੀ ਸੀ। ਆਪਣੇ ਆਦਮੀ ਕੋਲ ਉਸ ਦੀਆਂ

ਸ਼ਿਕਾਇਤਾਂ ਲਾਉਂਦੀ ਰਹਿੰਦੀ ਸੀ। ਜੇ ਕਿਤੇ ਗਾਗੂ ਦਾ ਰਿਸ਼ਤਾ ਹੋਣ ਲੱਗਦਾ ਤਾਂ ਭਾਨੀ ਮਾਰ ਦਿੰਦੀ ਕਿ ਇਹ ਤਾਂ ਨਖੱਟੂ ਹੈ। ਅਸਲ ਵਿੱਚ ਉਹ ਆਪਣੇ ਦਿਉਰ ਨੂੰ ਘਰੋਂ ਕੱਢ ਕੇ ਸਭ ਕੁਝ ਸਾਂਭਣਾ ਚਾਹੁੰਦੀ ਸੀ।

ਇੱਕ ਦਿਨ ਗਾਗੂ ਦੀ ਭਰਜਾਈ ਨੇ ਉਸ ਨੂੰ ਬਹੁਤ ਤੰਗ ਕੀਤਾ। ਗਾਗੂ ਨੇ ਤੰਗ ਪੈ ਕੇ ਇਹ ਘਰ ਤੇ ਸ਼ਹਿਰ ਛੱਡ ਜਾਣ ਦੀ ਤਿਆਰੀ ਕਰ ਲਈ।

ਇਸ ਗੱਲ ਦਾ ਰਾਜੂ ਨੂੰ ਪਤਾ ਲੱਗਾ। ਰਾਜੂ ਨੇ ਆਪਣੇ ਭਰਾ ਨੂੰ ਜਾਣੋਂ ਰੋਕਣਾ ਚਾਹਿਆ, ਪਰ ਉਸ ਨੇ ਅੱਗੋਂ ਇਉਂ ਜਵਾਬ ਦਿੱਤਾ : 'ਪਿਆਰੇ ਵੀਰ ਜੀ ! ਤੁਹਾਡੀ ਪਤਨੀ ਮੇਰੇ ਨਾਲ ਬਹੁਤ ਲੱਗਦੀ ਹੈ। ਉਹ ਮੈਨੂੰ ਵੇਖਣਾ ਨਹੀਂ ਚਾਹੁੰਦੀ। ਉਹ ਮੈਨੂੰ ਮਰਵਾਉਣਾ ਚਾਹੁੰਦੀ ਹੈ। ਸਾਰੀ ਜ਼ਮੀਨ ਸਾਂਭਣਾ ਚਾਹੁੰਦੀ ਹੈ। ਇਸ ਲਈ ਮੇਰਾ ਰਿਸ਼ਤਾ ਨਹੀਂ ਹੋਣ ਦਿੰਦੀ। ਇਸ ਤੋਂ ਡਰਦਿਆਂ ਹੀ ਮੈਂ ਆਪਣੇ ਬਚਾਅ ਲਈ ਜਾਦੂ ਸਿੱਖਿਆ ਹੈ। ਵੀਰ ਜੀ ! ਤੁਹਾਡਾ ਕੋਈ ਕਸੂਰ ਨਹੀਂ। ਤੁਹਾਡੇ ਉੱਤੇ ਮੈਨੂੰ ਕੋਈ ਗਿਲ਼ਾ ਨਹੀਂ । ਕੋਈ ਗੁੱਸਾ ਨਹੀਂ। ਮੈਂ ਮਾਵਾਂ ਵਰਗੀ ਭਰਜਾਈ ਨਾਲ ਟੱਕਰ ਨਹੀਂ ਲੈਣਾ ਚਾਹੁੰਦਾ । ਉਨ੍ਹਾਂ ਨੂੰ ਦੁੱਖੀ ਨਹੀਂ ਕਰਨਾ ਚਾਹੁੰਦਾ। ਮੈਂ ਉਨ੍ਹਾਂ ਦੀ ਖ਼ੁਸ਼ੀ ਲਈ ਤੇ ਆਪ ਦੀ ਘਰੋਗੀ ਖ਼ੁਸ਼ੀ ਲਈ ਇਹ ਸ਼ਹਿਰ ਛੱਡ ਕੇ ਜਾ ਰਿਹਾ ਹਾਂ। ਤੁਸੀਂ ਸਾਰੀ ਜ਼ਮੀਨ ਸਾਂਭੋ। ਤੁਸੀਂ ਖ਼ੁਸ਼ ਰਹੋ, ਮੇਰੀ ਇਹੋ ਪਰਮਾਤਮਾ ਅਗੇ ਅਰਦਾਸ ਹੈ। ਸੋ ਤੁਸੀਂ ਆਪਣੇ ਮਨ ਤੇ ਕੋਈ ਭਾਰ ਨਾ ਪਾਓ ਤੇ ਮੈਨੂੰ ਖ਼ੁਸ਼ੀ ਖ਼ੁਸ਼ੀ ਜਾਣ ਦੀ ਆਗਿਆ ਦਿਓ।'

ਰਾਜੂ ਨੇ ਬਥੇਰਾ ਰੋਕਿਆ, ਪਰ ਉਹ ਨਾ ਰੁੱਕਿਆ। ਜਾਂਦੇ ਹੋਏ ਨੇ ਰਾਜੂ ਨੂੰ ਕਿਹਾ, 'ਤੁਹਾਨੂੰ ਪਤਾ ਹੈ ਕਿ ਮੈਂ ਜਾਦੂ ਜਾਣਦਾ ਹਾਂ। ਮੈਂ ਆਪਣਾ ਦਿਲ ਜਾਂ ਜਾਨ ਆਪਣੀ ਮਰਜੀ ਨਾਲ ਕੱਢਕੇ ਖੇਤਾਂ ਵਿੱਚ, ਫ਼ਸਲਾਂ ਵਿੱਚ, ਰੁੱਖਾਂ ਵਿੱਚ ਜਾਂ ਆਪਣੇ ਪਸ਼ੂਆਂ ਵਿੱਚ ਰਖ ਸਰਦਾ ਹਾਂ। ਮੈਂ ਕਿਰਤੀ ਹਾਂ । ਮੈਨੂੰ ਕੋਈ ਐਵੇਂ ਮਾਰ ਨਹੀਂ ਸਕਦਾ। ਮੈਂ ਜਿੱਥੇ ਵੀ ਜਾਵਾਂਗਾ ਆਪਣਾ ਦਿਲ ਮਰੂਏ ਦੇ ਰੁੱਖ ਦੀ ਉੱਤਲੀ ਟਹਿਣੀ ਨਾਲ ਟੰਗ ਦਿਆਂਗਾ। ਜੇ ਕੋਈ ਵੈਰੀ ਮੈਨੂੰ ਮਾਰਨ ਲਈ ਉਹ ਰੁੱਖ ਵੱਢੇਗਾ, ਤਾਂ ਵੀਰ ਜੀ ਉਸ ਵੇਲੇ

ਮੇਰੀ ਸਹਾਇਤਾ ਲਈ ਜ਼ਰੂਰ ਪੁੱਜ ਜਾਣਾ। ਮੈਂ ਹੋਰ ਤੁਹਾਥੋਂ ਕੁਝ ਨਹੀਂ ਮੰਗਦਾ।'

'ਪਰ ਮੈਨੂੰ ਕਿਵੇਂ ਪਤਾ ਲੱਗੇਗਾ ਕਿ ਉਹ ਰੁੱਖ ਵੱਢਿਆ ਗਿਆ ਹੈ ?' ਰਾਜੂ ਨੇ ਬਹੁਤ ਹੀ ਉਦਾਸ ਹੋ ਕੇ ਕਿਹਾ।

'ਜਦ ਉਹ ਰੁੱਖ ਵੱਢਿਆ ਜਾਵੇਗਾ, ਉਦੋਂ ਤੁਸੀਂ ਜੋ ਕੁਝ ਗਿਲਾਸ ਵਿੱਚ ਪੀ ਰਹੇ ਹੋਵੋਗੇ, ਉਹ ਗਿਲਾਸ ਵਿੱਚੋਂ ਉਛਲ ਕੇ ਆਪੇ ਹੀ ਝੱਗ ਵਾਂਗ ਬਾਹਰ ਆ ਜਾਵੇਗਾ। ਜੇ ਰੋਟੀ ਖਾ ਰਹੇ ਹੋਵੋਗੇ ਤਾਂ ਰੋਟੀ ਆਪਣੇ ਆਪ ਥਾਲੀ ਵਿੱਚੋਂ ਬਾਹਰ ਭੁੜਕ ਜਾਵੇਗੀ। ਤੁਹਾਡੀਆਂ ਅੱਖਾਂ ਵਿੱਚੋਂ ਪਾਣੀ ਵੱਗਣ ਲੱਗ ਪਵੇਗਾ।'

ਇਉਂ ਸਭ ਕੁੱਝ ਦੱਸ ਕੇ ਗਾਗੂ ਰਾਜੂ ਕੋਲੋਂ ਅੰਤਮ ਵਿਦਾਇਗੀ ਲੈ ਕੇ ਘਰੋਂ ਤੁਰ ਪਿਆ। ਗਾਗੂ ਤੁਰਦਾ ਤੁਰਦਾ ਅਸਾਸੀਆਂ ਦੇਸ਼ ਵਿੱਚ ਪੁੱਜ ਗਿਆ।

ਉੱਥੇ ਉਸ ਨੇ ਵਾਹੀ ਕਰਨ ਲਈ ਜ਼ਮੀਨ ਲੈ ਲਈ। ਜ਼ਮੀਨ ਦੇ ਲਾਗੇ ਇੱਕ ਮਰੂਏ ਦਾ ਰੁੱਖ ਸੀ। ਉਸ ਨੇ ਆਪਣਾ ਦਿਲ ਕੱਢ ਕੇ ਮਰੂਏ ਦੀ ਸਭ ਤੋਂ ਉਪਰਲੀ ਟਹਿਣੀ ਨਾਲ ਟੰਗ ਦਿੱਤਾ। ਦਿਨ ਨੂੰ ਜਾਨ ਤੋੜ ਕੇ ਵਾਹੀ ਕਰਦਾ। ਭੋਜਨ ਲਈ ਉਹ ਸ਼ਿਕਾਰ ਖੇਡਣ ਜਾਂਦਾ ਤੇ ਸ਼ਾਮੀ ਅਰਾਮ ਨਾਲ ਉਹ ਮਰੂਏ ਦੇ ਬੂਟੇ ਥੱਲੇ ਸੌਂ ਜਾਂਦਾ।

ਖੇਤ, ਫ਼ਸਲਾਂ, ਮਰੂਆ ਤੇ ਗਾਗੂ ਇੱਕ ਜਾਨ ਸਨ। ਜੇ ਇੱਕ ਕੁਮਲਾਉਂਦਾ ਤਾਂ ਬਾਕੀ ਸਾਰੇ ਕੁਮਲਾ ਜਾਂਦੇ।

ਇੱਕ ਦਿਨ ਉੱਥੋਂ ਦੀ ਇੱਕ ਦੇਵਤਾ ਲੰਘਿਆ। ਉਸ ਦੇ ਨਾਲ ਉਸ ਦੀ ਬਹੁਤ ਸੁੰਦਰ ਲੜਕੀ ਸੀ। ਦੇਵਤਾ ਗਾਗੂ ਦੀ ਮਿਹਨਤ ਨਾਲ ਉਗਾਈ ਫ਼ਸਲ ਵੇਖ ਕੇ ਬਹੁਤ ਖ਼ੁਸ਼ ਹੋਇਆ। ਆਲੇ ਦੁਆਲੇ ਅਨੰਦ ਤੇ ਸ਼ਾਂਤੀ ਸੀ। ਇਹੋ ਜਿਹਾ ਅਨੰਦ ਤੇ ਸੰਤੋਖ ਦੇਵਤੇ ਨੂੰ ਕਦੀ ਨਹੀਂ ਸਨ ਨਸੀਬ ਹੋਏ। ਦੇਵਤਾ ਅੰਦਰੋਂ ਇਸ ਕਿਸਾਨ ਗਾਗੂ ਨਾਲ ਈਰਖਾ ਕਰਨ ਲੱਗ ਪਿਆ। ਉਸ ਨੇ ਆਪਣੀ ਚੰਚਲ ਲੜਕੀ ਨੂੰ ਗਾਗੂ ਨਾਲ ਵਿਆਹ ਕਰਨ

ਲਈ ਕਿਹਾ। ਲੜਕੀ ਨੂੰ ਵੀ ਗਾਗੂ ਬਹੁਤ ਚੰਗਾ ਲੱਗਾ। ਗਾਗੂ ਦੇ ਨਾ ਚਾਹੁੰਦਿਆਂ ਹੋਇਆਂ ਵੀ ਉਸ ਨੂੰ ਦੇਵਤੇ ਦੀ ਸੁੰਦਰ ਰਾਜਕੁਮਾਰੀ ਨਾਲ ਵਿਆਹ ਕਰਨਾ ਪਿਆ।

ਦੇਵਤਾ ਉੱਪਰੋਂ ਅਸ਼ੀਰਵਾਦ ਦੇ ਕੇ ਆਪਣੀ ਲੜਕੀ ਨੂੰ ਉੱਥੇ ਛੱਡ ਕੇ ਚਲਾ ਗਿਆ। ਦੋਵੇਂ ਜਣੇ ਖ਼ੁਸ਼ੀ ਖ਼ੁਸ਼ੀ ਰਹਿਣ ਲੱਗੇ। ਹੌਲੀ ਹੌਲੀ ਰਾਜਕੁਮਾਰੀ ਦਾ ਅਸਲੀ ਰੰਗ ਉਘੜਨ ਲੱਗਾ। ਉਹ ਗਾਗੂ ਨੂੰ ਤੰਗ ਕਰਨ ਲੱਗੀ।

ਇੱਕ ਦਿਨ ਉੱਥੋਂ ਦੀ ਉਸ ਦੇਸ਼ ਦਾ ਰਾਜਾ ਲੰਘਿਆ। ਉਹ ਮਰੂਏ ਦਾ ਰੁੱਖ ਤੇ ਫ਼ਸਲਾਂ ਵੇਖ ਕੇ ਖ਼ੁਸ਼ ਹੋਇਆ। ਅਰਾਮ ਕਰਨ ਲਈ ਉੱਥੇ ਅਟਕ ਗਿਆ। ਉਸ ਵੇਲੇ ਉੱਥੇ ਗਾਗੂ ਦੀ ਪਤਨੀ ਗਾਗੂ ਲਈ ਫਲ਼ ਲੈ ਕੇ ਆ ਗਈ। ਗਾਗੂ ਨੇ ਰਾਜੇ ਨੂੰ ਵੀ ਫਲ਼ ਖੁਆਏ। ਰਾਜੇ ਨੇ ਫਲ਼ ਤਾਂ ਬੜੇ ਪਿਆਰ ਨਾਲ ਖਾ ਲਏ ਤੇ ਫਲ਼ਾਂ ਲਈ ਗਾਗੂ ਤੇ ਗਾਗੂ ਦੀ ਵਹੁਟੀ ਦਾ ਧੰਨਵਾਦ ਕੀਤਾ, ਪਰ ਵਿੱਚੋਂ ਉਹ ਉਸ ਰਾਜਕੁਮਾਰੀ ਨੂੰ ਆਪਣੀ ਰਾਣੀ ਬਣਾਉਣ ਦੀ ਸੋਚਣ ਲੱਗਾ। ਗੱਲਾਂ ਗੱਲਾਂ ਵਿੱਚ ਰਾਜੇ ਨੇ ਸਭ ਕੁੱਝ ਪੁੱਛ ਲਿਆ ਕਿ ਕਦ ਉਹ ਘਰ ਹੁੰਦਾ ਹੈ, ਕਦ ਖੇਤਾਂ ਵਿੱਚ ਹੁੰਦਾ ਹੈ ਤੇ ਕਦ ਸ਼ਿਕਾਰ ਖੇਡਣ ਜਾਂਦਾ ਹੈ। ਰਾਜਾ ਉਨ੍ਹਾਂ ਦਾ ਧੰਨਵਾਦ ਕਰਕੇ ਚਲਾ ਗਿਆ।

ਇੱਕ ਦਿਨ ਗਾਗੂ ਬਾਹਰ ਸ਼ਿਕਾਰ ਖੇਡਣ ਗਿਆ ਹੋਇਆ ਸੀ। ਉਸ ਰਾਜੇ ਦਾ ਇੱਕ ਨੌਕਰ ਆਇਆ ਤੇ ਰਾਜਕੁਮਾਰੀ ਨੂੰ ਕਹਿਣ ਲੱਗਾ, 'ਰਾਜੇ ਨੇ ਤੇਰੇ ਲਈ ਹੀਰਿਆਂ ਦਾ ਹਾਰ ਭੇਜਿਆ ਹੈ। ਉਹ ਤੇਰੀ ਸੁੰਦਰਤਾ ਦੀ ਬਹੁਤ ਸ਼ੋਭਾ ਕਰਦੇ ਹਨ। ਉਹ ਇਹ ਨਹੀਂ ਚਾਹੁੰਦੇ ਕਿ ਉਸ ਦੇ ਰਾਜ ਵਿੱਚ ਤੁਹਾਡੇ ਵਰਗੀ ਸੁੰਦਰ ਮੁਟਿਆਰ ਮਿੱਟੀ ਨਾਲ ਘੁੱਲਣ ਵਾਲੇ ਕਿਸਾਨ ਦੇ ਘਰ ਦਿਨ ਕਟੀ ਕਰੇ। ਉਹ ਤੈਨੂੰ ਆਪਣੀ ਰਾਣੀ ਬਣਾਉਣਾ ਚਾਹੁੰਦੇ ਹਨ। ਉੱਥੇ ਤੇਰੇ ਲਈ ਨਵਾਂ ਮਹੱਲ ਬਣਵਾਇਆ ਹੈ। ਨਹਾਉਣ ਲਈ ਅਤਰ ਦਾ ਤਲਾ ਬਣਵਾਇਆ ਹੈ।' ਰਾਜੇ ਦਾ ਨੌਕਰ ਇਉਂ ਭਰਮਾ ਕੇ ਗਾਗੂ ਦੀ ਵਹੁਟੀ ਨੂੰ ਰਾਜੇ ਦੇ ਮਹਿਲਾਂ ਵਿੱਚ ਲੈ ਗਿਆ।

ਉਹ ਰਾਜੇ ਦੀ ਰਾਣੀ ਬਣ ਕੇ ਬਹੁਤ ਖ਼ੁਸ਼ ਹੋਈ , ਪਰ ਉਹ ਅੰਦਰੋਂ ਅੰਦਰੀਂ ਗਾਗੂ ਤੋਂ ਬਹੁਤ ਡਰਦੀ ਸੀ। ਉਸ ਦੀ ਸ਼ਕਤੀ ਤੋਂ ਡਰਦੀ ਸੀ ਕਿ ਕਿਤੇ ਉਹ ਉਸ ਨੂੰ ਮਹੱਲਾਂ ਵਿੱਚੋਂ ਨਾ ਚੁੱਕ ਕੇ ਲੈ ਜਾਵੇ। ਜੇ ਲੈ ਗਿਆ ਤਾਂ ਉਹ ਡੰਨ ਵੀ ਬਹੁਤ ਦੇਵੇਗਾ। ਉਹ ਗਾਗੂ ਨੂੰ ਆਪਣੇ ਦੇਵਤਾ ਪਿਤਾ ਨਾਲੋਂ ਵੀ ਸ਼ਕਤੀਸ਼ਾਲੀ ਸਮਝਦੀ ਸੀ। ਗਾਗੂ ਅਚੇਤ ਹੀ ਉਸ ਨੂੰ ਦੱਸ ਚੁੱਕਾ ਸੀ ਕਿ ਉਸ ਦਾ ਦਿਲ ਮਰੂਏ ਦੀ ਉੱਤਲੀ ਟਹਿਣੀ ਉੱਤੇ ਟੰਗਿਆ ਹੋਇਆ ਹੈ।

ਉਸ ਨੇ ਇੱਕ ਦਿਨ ਰਾਜੇ ਨੂੰ ਕਿਹਾ, 'ਮੇਰਾ ਪਤੀ ਜੀਉਂਦਾ ਹੈ। ਉਹ ਕਿਸਾਨ ਹੈ। ਉਹ ਬਹੁਤ ਸ਼ਕਤੀਸ਼ਾਲੀ ਹੈ।'

'ਪਿਆ ਹੋਵੇ ਸ਼ਕਤੀਸ਼ਾਲੀ। ਪਰ ਉਹ ਮੇਰੇ ਅਗੇ ਕੀ ਕਰ ਸਕਦਾ ਏ' ਰਾਜੇ ਨੇ ਅਭਿਮਾਨ ਨਾਲ ਕਿਹਾ।

'ਉਹ ਬਹੁਤ ਤਕੜਾ ਏ। ਉਹ ਜਾਦੂਗਰ ਹੈ। ਜਦ ਤੀਕ ਉਹ ਜੀਉਂਦਾ ਹੈ ਨਾ ਮੇਰੀ ਖ਼ੈਰ ਹੈ ਤੇ ਨਾ ਤੁਹਾਡੀ। ਉਹ ਆਪਾਂ ਦੋਹਾਂ ਤੋਂ ਬਦਲਾ ਲਵੇਗਾ। ਉਸ ਨੂੰ ਮਰਵਾ ਦਿਓ ਤਾਂ ਹੀ ਆਪਾਂ ਬਚ ਸਕਦੇ ਹਾਂ।'

'ਉਸ ਨੂੰ ਕਿਵੇਂ ਮਰਵਾਵਾਂ ?' ਰਾਜੇ ਨੇ ਕਾਹਲੇ ਪੈ ਕੇ ਕਿਹਾ।

'ਉਸ ਦਾ ਦਿਲ ਉਸ ਦੀ ਜ਼ਮੀਨ ਦੇ ਚੜ੍ਹਦੇ ਪਾਸੇ ਲੱਗੇ ਮਰੂਏ ਦੇ ਰੁੱਖ ਉੱਤੇ ਟੰਗਿਆ ਹੋਇਆ ਹੈ। ਬਸ ਉਹ ਰੁੱਖ ਵਢਾ ਦਿਓ। ਉਹ ਆਪੇ ਹੀ ਮਰ ਜਾਵੇਗਾ।'

ਰਾਜੇ ਨੇ ਆਪਣੇ ਨੌਕਰਾਂ ਨੂੰ ਮਰੂਏ ਦਾ ਰੁੱਖ ਵੱਢਣ ਦਾ ਹੁਕਮ ਦੇ ਦਿੱਤਾ। ਨੌਕਰਾਂ ਨੇ ਜਾ ਕੇ ਮਰੂਆ ਵੱਢ ਦਿੱਤਾ। ਜਦ ਏਧਰ ਮਰੂਏ ਦਾ ਰੁੱਖ ਵੱਢਿਆ ਗਿਆ, ਤਾਂ ਉਸ ਦਾ ਭਰਾ ਰਾਜੂ ਦੁੱਧ ਪੀ ਰਿਹਾ ਸੀ। ਉਸ ਦਾ ਦੁੱਧ ਝੱਗ ਬਣ ਕੇ ਬਾਹਰ ਡੁੱਲ ਗਿਆ। ਰਾਜੂ ਨੂੰ ਉਸੇ ਵੇਲੇ ਆਪਣੇ ਭਰਾ ਨਾਲ ਕੀਤੇ ਬਚਨ ਚੇਤੇ ਆਏ। ਉਹ ਆਪਣੀ ਵਹੁਟੀ ਨੂੰ ਬਸ ਐਨਾ ਕਹਿ ਕੇ 'ਅਸਾਸੀਆ ਵਿੱਚ ਕਿਸੇ ਮਿੱਤਰ ਨੇ ਯਾਦ ਕੀਤਾ ਹੈ' ਆਪਣੇ ਭਰਾ ਗਾਗੂ ਵੱਲ ਤੁਰ ਪਿਆ।

ਰਾਜੂ ਅਸਾਸੀਆ ਸ਼ਹਿਰ ਪੁੱਜਾ। ਮੁਸ਼ਕਲ ਨਾਲ ਉਸ ਨੇ ਆਪਣੇ

ਭਰਾ ਦੀ ਜ਼ਮੀਨ ਲੱਭੀ। ਉਥੇ ਉਸ ਦੇ ਭਰਾ ਦਾ ਧੜ ਪਿਆ ਸੀ, ਪਰ ਉਸ ਦਾ ਸਿਰ ਕਿਤੇ ਨਹੀਂ ਸੀ। ਰਾਜੂ ਉਦਾਸ ਹੋ ਗਿਆ। ਅੰਤ ਉਸ ਨੇ ਵੱਢੇ ਪਏ ਮਰੂਏ ਦੇ ਟਾਹਣੇ ਵੱਲ ਵੇਖਿਆ। ਇੱਕ ਟਹਿਣੀ ਨਾਲ ਇੱਕ ਬੇਰ ਜਿਹਾ ਲੱਗਾ ਹੋਇਆ ਸੀ। ਉਹ ਬੇਰ ਕੁਮਲਾਇਆ ਹੋਇਆ ਸੀ। ਰਾਜੂ ਨੇ ਬੇਰ ਤੋੜ ਕੇ ਲਾਗੇ ਵਗ ਰਹੀ ਪਾਣੀ ਦੀ ਆਡ ਵਿੱਚ ਸੁੱਟ ਦਿੱਤਾ। ਕੁਝ ਚਿਰ ਮਗਰੋਂ ਗਾਗੂ ਜੀਊਂਦਾ ਹੋ ਗਿਆ। ਦੋਵੇਂ ਭਰਾ ਮਿਲ ਕੇ ਬੜੇ ਖ਼ੁਸ਼ ਹੋਏ। ਗਾਗੂ ਨੇ ਕਿਹਾ, 'ਮੈਂ ਕਿਰਤੀ ਹਾਂ। ਮੇਰੇ ਨਾਲ ਮਾਇਆ-ਧਾਰੀ ਪਤਨੀ ਨੇ ਧ੍ਰੋਹ ਕਮਾਇਆ ਹੈ। ਮੈਂ ਉਸ ਤੋਂ ਬਦਲਾ ਲੈਣਾ ਹੈ।'

'ਕਿਰਤੀ ਨੂੰ ਬਦਲਾ ਲੈਣਾ ਸ਼ੋਭਦਾ ਨਹੀਂ' ਰਾਜੂ ਨੇ ਕਿਹਾ।

'ਠੀਕ ਏ ਵੀਰ ਜੀ, ਪਰ ਇਉਂ ਤਾਂ ਇਹੋ ਜਿਹੀਆਂ ਸਾਨੂੰ ਜੀਉਣ ਨਹੀਂ ਦੇਣਗੀਆਂ। ਇਨ੍ਹਾਂ ਨੂੰ ਸੋਧਣਾ ਬਹੁਤ ਜ਼ਰੂਰੀ ਏ। ਮੈਂ ਇੱਕ ਬਹੁਤ ਸੋਹਣੇ ਹਿਰਨ ਦਾ ਰੂਪ ਧਾਰ ਲੈਂਦਾ ਹਾਂ। ਤੁਸੀਂ ਮੈਨੂੰ ਰਾਜੇ ਦੇ ਕੋਲ ਲੈ ਜਾਣਾ। ਉਹ ਹਿਰਨਾਂ ਨੂੰ ਬਹੁਤ ਪਿਆਰ ਕਰਦਾ ਏ। ਤੁਹਾਨੂੰ ਬਹੁਤ ਇਨਾਮ ਵੀ ਦੇਵੇਗਾ।'

ਗਾਗੂ ਹਿਰਨ ਬਣ ਗਿਆ। ਰਾਜੂ ਉਸ ਨੂੰ ਰਾਜੇ ਕੋਲ ਲੈ ਗਿਆ। ਰਾਜਾ ਸੋਹਣਾ ਹਿਰਨ ਵੇਖ ਕੇ ਬਹੁਤ ਖ਼ੁਸ਼ ਹੋਇਆ ਤੇ ਰਾਜੂ ਨੂੰ ਬਹੁਤ ਸਾਰਾ ਧਨ ਇਨਾਮ ਵਿੱਚ ਦਿੱਤਾ। ਧਨ ਲੈ ਕੇ ਰਾਜੂ ਆਪਣੇ ਪਿੰਡ ਆ ਗਿਆ।

ਗਾਗੂ ਹਿਰਨ ਦੇ ਰੂਪ ਵਿੱਚ ਮਹੱਲਾਂ ਵਿੱਚ ਟੱਪਦਾ ਰਹਿੰਦਾ। ਇੱਕ ਦਿਨ ਬਾਗ਼ ਵਿੱਚ ਰਾਣੀ ਨੂੰ ਇਕੱਲੀ ਵੇਖ ਕੇ ਉਸ ਕੋਲ ਚਲਾ ਗਿਆ ਤੇ ਹੌਲੀ ਜਿਹੀ ਉਸ ਦੇ ਕੰਨ ਵਿਚ ਕਹਿਣ ਲੱਗਾ, 'ਮੈਂ ਤੇਰਾ ਪਤੀ ਹਾਂ। ਮੈਂ ਇਉਂ ਨਹੀਂ ਮਰਨਾ ਭਾਵੇਂ ਜੋ ਮਰਜ਼ੀ ਕਰ ਲੈ।' ਇਹ ਕਹਿ ਕੇ ਗਾਗੂ ਹਿਰਨ ਦੇ ਰੂਪ ਵਿੱਚ ਫੇਰ ਟੱਪਦਾ ਚਲਾ ਗਿਆ।

ਰਾਣੀ ਬਹੁਤ ਡਰ ਗਈ। ਰਾਣੀ ਹਿਰਨ ਨੂੰ ਮਰਵਾਉਣ ਦਾ ਢੰਗ ਸੋਚਣ ਲੱਗੀ। ਇੱਕ ਦਿਨ ਰਾਣੀ ਨੇ ਰਾਜੇ ਨੂੰ ਕਿਹਾ, 'ਆਪਣੇ ਉੱਤੇ

ਕਸ਼ਟ ਆਉਣ ਵਾਲਾ ਹੈ। ਜੋਤਸ਼ੀ ਨੇ ਦੱਸਿਆ ਹੈ ਕਿ ਕਸ਼ਟ ਤਾਂ ਹੀ ਟਲ ਸਕਦਾ ਹੈ ਜੇ ਇਸ ਹਿਰਨ ਦਾ ਕਲੇਜਾ ਭੁੰਨ ਕੇ ਮੈਂ ਜਾਂ ਤੁਸੀਂ ਖਾਵੋ।'

ਹਿਰਨ ਰਾਜੇ ਨੂੰ ਬਹੁਤ ਪਿਆਰਾ ਸੀ, ਪਰ ਰਾਣੀ ਦੇ ਕਹਿਣੇ ਨੂੰ ਮੋੜ ਨਾ ਸਕਿਆ। ਰਾਜੇ ਨੇ ਕਸਾਈ ਨੂੰ ਹੁਕਮ ਦਿੱਤਾ, 'ਹਿਰਨ ਮਾਰ ਕੇ ਉਸ ਦਾ ਕਲੇਜਾ ਮਹੱਲਾਂ ਵਿੱਚ ਪਹੁੰਚਾਓ।'

ਜਦ ਕਸਾਈ ਹਿਰਨ ਦਾ ਕਲੇਜਾ ਕੱਢਣ ਲੱਗਾ ਤਾਂ ਉਸ ਦੇ ਗਲ ਵਿੱਚੋਂ ਲਹੂ ਦੇ ਦੋ ਤੁਪਕੇ ਡਿੱਗੇ। ਇੱਕ ਤੁਪਕਾ ਨਿੱਕੀ ਜਿਹੀ ਨਦੀ ਬਣ ਕੇ ਖੱਬੇ ਨੂੰ ਰੁੜ ਗਿਆ ਤੇ ਦੂਜਾ ਸੱਜੇ ਨੂੰ ਨਦੀ ਬਣ ਕੇ ਰੁੜ੍ਹ ਗਿਆ।

ਕੁਝ ਚਿਰ ਮਗਰੋਂ ਉਨ੍ਹਾਂ ਤੁਪਕਿਆਂ ਵਿੱਚੋਂ ਦੋ ਮਰੂਏ ਜਨਮ ਪਏ। ਇਹ ਦਿਨਾਂ ਵਿੱਚ ਵੱਡੇ ਰੁੱਖ ਬਣ ਗਏ। ਲੋਕ ਇਨ੍ਹਾਂ ਨੂੰ ਰੱਬੀ ਬੂਟੇ ਮੰਨ ਕੇ ਇਨ੍ਹਾਂ ਦੀ ਪੂਜਾ ਕਰਨ ਲੱਗ ਪਏ।

ਇਨ੍ਹਾਂ ਦੇ ਫੁੱਲਾਂ ਦੀ ਮਹਿਕ ਬਹੁਤ ਸੋਹਣੀ ਸੀ। ਇੱਕ ਦਿਨ ਬੂਟਿਆਂ ਦੀ ਪ੍ਰਸੰਸਾ ਸੁਣ ਕੇ ਰਾਜਾ ਤੇ ਰਾਣੀ ਇਨ੍ਹਾਂ ਬੂਟਿਆਂ ਨੂੰ ਵੇਖਣ ਆਏ। ਇਨ੍ਹਾਂ ਨੂੰ ਬੂਟੇ ਬਹੁਤ ਹੀ ਪਿਆਰੇ ਲੱਗੇ। ਇੱਕ ਮਰੂਏ ਹੇਠਾਂ ਰਾਜਾ ਬੈਠ ਗਿਆ ਦੂਜੇ ਹੇਠਾਂ ਰਾਣੀ।

ਜਿਸ ਮਰੂਏ ਦੇ ਬੂਟੇ ਥੱਲੇ ਰਾਣੀ ਬੈਠੀ ਸੀ ਉਸ ਬੂਟੇ ਦੀ ਇੱਕ ਟਹਿਣੀ ਝੁੱਕ ਕੇ ਰਾਣੀ ਦੇ ਕੰਨ ਵਿੱਚ ਕਹਿਣ ਲੱਗੀ, 'ਮੈਂ ਤੇਰਾ ਪਤੀ ਜੀਉਂਦਾ ਹਾਂ। ਮੈਂ ਇਉਂ ਨਹੀਂ ਮਰਦਾ।' ਰਾਣੀ ਇਸ ਵਾਕ ਨਾਲ ਮਰਨ ਵਾਲੀ ਹੋ ਗਈ। ਉਸ ਨੂੰ ਨਿਸਚਾ ਹੋ ਗਿਆ ਕਿ ਗਾਗੂ ਉਸ ਦਾ ਪਿੱਛਾ ਨਹੀਂ ਛੱਡੇਗਾ। ਰਾਣੀ ਉਸ ਨੂੰ ਮਰਵਾਉਣ ਲਈ ਹੋਰ ਢੰਗ ਲੱਭਣ ਲੱਗੀ। ਰਾਣੀ ਨੇ ਕਿਹਾ, 'ਰਾਜਾ ਜੀ! ਇਸ ਰੁੱਖ ਦੀ ਲੱਕੜ ਬਹੁਤ ਮਹਿਕਦੀ ਹੈ।ਇਸ ਦੀ ਲੱਕੜ ਦੀ ਮੈਨੂੰ ਚੌਕੀ ਬਣਵਾ ਦਿਓ।' 'ਇਹ ਪਵਿੱਤਰ ਰੱਬੀ ਮਰੂਆ ਏ। ਸਾਰਾ ਸ਼ਹਿਰ ਇਨ੍ਹਾਂ ਨੂੰ ਪੂਜਦਾ ਹੈ। ਜੇ ਕਟਵਾਇਆ ਤਾਂ ਸਾਰਾ ਸ਼ਹਿਰ ਮਗਰ ਪੈ ਜਾਵੇਗਾ' ਰਾਜੇ ਨੇ ਰਾਣੀ ਨੂੰ ਕਿਹਾ। 'ਕੋਈ ਨਹੀਂ ਪੈਂਦਾ ਮਗਰ। ਕਹਿ ਦੇਣਾ ਇਸ ਉਂਝ ਵੀ ਡਿੱਗ ਪੈਣਾ ਸੀ, ਕਿਉਂਕਿ ਇਸ ਦੀਆਂ ਜੜ੍ਹਾਂ ਵਿੱਚ ਸਿਉਂਕ ਲੱਗ ਗਈ ਏ' ਇਉਂ ਕਹਿ

ਕੇ ਰਾਣੀ ਨੇ ਰਾਜੇ ਨੂੰ ਮਨਾ ਲਿਆ। ਰਾਣੀ ਨੂੰ ਰਾਜੇ ਤੇ ਇਤਬਾਰ ਨਹੀਂ ਸੀ। ਇਸ ਕਰਕੇ ਆਪ ਤਰਖਾਣ ਨੂੰ ਉਸ ਮਰੂਏ ਕੋਲ ਲੈ ਗਈ। ਜਦ ਉਸ ਮਰੂਏ ਨੂੰ ਵੱਢਿਆ ਤਾਂ ਡਿੱਗਦੇ ਰੁੱਖ ਦਾ ਇੱਕ ਟਹਿਣਾ ਰਾਣੀ ਦੇ ਸਿਰ ਵਿੱਚ ਐਨੀ ਜ਼ੋਰ ਨਾਲ ਲੱਗਾ ਕਿ ਰਾਣੀ ਉੱਥੇ ਹੀ ਮਰ ਗਈ। ਗਾਗੂ ਅਸਲੀ ਰੂਪ ਵਿੱਚ ਆ ਗਿਆ।

ਠੀਕ ਹੈ, ਸੱਚਾ ਕਿਰਤੀ ਕਦੀ ਨਹੀਂ ਮਰਦਾ ਭਾਵੇਂ ਕੋਈ ਮਾਰਨ ਦਾ ਕਿੰਨਾ ਯਤਨ ਕਰੇ।

**ਅਭਿਆਸ**

**1. ਲਿਖੋ**— ਸੱਚਾ ਕਿਰਤੀ ਕਦੀ ਨਹੀਂ ਮਰਦਾ, ਭਾਵੇਂ ਕੋਈ ਮਾਰਨ ਦਾ ਕਿੰਨਾ ਯਤਨ ਕਰੇ।

**2. ਦੱਸੋ**—(1) ਦੋ ਭਰਾਵਾਂ ਦੇ ਕੀ ਨਾਂ ਸਨ ?

(2) ਖੇਤੀ ਕਰਨ ਵਿੱਚ ਕੌਣ ਵਧੇਰੇ ਸਿਆਣਾ ਸੀ ?

(3) ਕੀ ਗਾਗੂ ਜਾਦੂ ਵੀ ਜਾਣਦਾ ਸੀ ?

(4) ਗਾਗੂ ਕਿਉਂ ਘਰੋਂ ਚਲਾ ਗਿਆ ?

(5) ਗਾਗੂ ਕਿੱਥੇ ਚਲਾ ਗਿਆ ?

(6) ਗਾਗੂ ਨੇ ਆਪਣਾ ਦਿਲ ਕਿੱਥੇ ਟੰਗ ਦਿੱਤਾ ?

(7) ਉੱਥੋਂ ਦੀ ਕੌਣ ਲੰਘਿਆ ?

(8) ਗਾਗੂ ਦੀ ਪਤਨੀ ਕੌਣ ਲੈ ਗਿਆ ?

(9) ਰਾਜੇ ਨੇ ਮਰੂਆ ਕਿਉਂ ਵਢਾਇਆ ?

(10) ਰਾਜੂ ਨੂੰ ਗਾਗੂ ਦੇ ਦੁੱਖ ਦਾ ਕਿਵੇਂ ਪਤਾ ਲੱਗਾ ?

(11) ਗਾਗੂ ਕੀ ਬਣ ਕੇ ਮਹੱਲਾਂ ਵਿੱਚ ਗਿਆ ?

(12) ਹਿਰਨ ਦੇ ਲਹੂ ਦੇ ਤੁਪਕਿਆਂ ਵਿੱਚੋਂ ਕੀ ਪੈਦਾ ਹੋਇਆ ?

(13) ਰਾਣੀ ਕਿਵੇਂ ਮਰੀ ?

**3. ਖ਼ਾਲੀ ਥਾਂ ਭਰੋ:**—

(1) ਉਹ ਖੇਤਾਂ ਵਿੱਚੋਂ ਵੱਧ ਤੋਂ ਵੱਧ .......... ਲੈ ਸਕਦਾ ਸੀ।

(2) ਜਿਹੜਾ ਧਰਤੀ ਨੂੰ ਸਤਿਕਾਰਦਾ ਹੈ ਤੇ ਉਸ ਨੂੰ ਪਿਆਸੀ .........।

(3) ਧਰਤੀ, ਫ਼ਸਲਾਂ ਤੇ ਪਸ਼ੂਆਂ ਨੂੰ ਪਿਆਰਨ ਵਾਲੇ ਕਿਸਾਨ ਵਿੱਚ .......।

(4) ਆਪਣੇ ਆਦਮੀ ਕੋਲ ਉਸ ਦੀਆਂ ......... ਲਾਉਂਦੀ ਰਹਿੰਦੀ ਸੀ ।

(5) ਮੈਂ ਉਨ੍ਹਾਂ ਦੀ ਖ਼ੁਸ਼ੀ ਲਈ ਤੇ ਆਪ ਦੀ ਘਰੋਗੀ ਖ਼ੁਸ਼ੀ ਲਈ ਇਹ ......।

(6) ਜੇ ਰੋਟੀ ਖਾ ਰਹੇ ਹੋਵੋਗੇ ਤਾਂ ..........।

(7) ਉਸ ਨੇ ਆਪਣਾ ਦਿਲ ਕੱਢ ਕੇ ਮਰੂਏ ਦੀ ........।

(8) ਆਲੇ ਦੁਆਲੇ ਅਨੰਦ ........ ਸੀ ।

(9) ਰਾਜਕੁਮਾਰੀ ਦਾ ਅਸਲੀ ਰੰਗ .........ਲੱਗਾ ।

(10) ਮੈਂ ਇੱਕ ਬਹੁਤ ਸੋਹਣੇ ......... ਦਾ ਰੂਪ ਧਾਰ ਲੈਂਦਾ ਹਾਂ ।

**4. ਸ਼ਬਦਾਂ ਦੇ ਨਾਲ ਦਿੱਤੇ ਵਾਕਾਂ ਵਿੱਚ ਸ਼ਬਦਾਂ ਨਾਲ ਰਲਦੇ ਅਰਥ ਵਾਲੇ ਸ਼ਬਦ ਤੇ '√' ਨਿਸ਼ਾਨ ਲਾਓ:—**

(1) **ਰਿਸ਼ਤਾ**—ਗਾਗੂ ਦੀ ਕੁੜਮਾਈ ਨਾ ਹੋਣ ਦਿੱਤੀ ।

(2) **ਭਾਨੀ**—ਉਹ ਚੁੱਗਲੀ ਮਾਰ ਦਿੰਦੀ ।

(3) **ਭੁੜਕ**—ਰੋਟੀ ਆਪਣੇ ਆਪ ਥਾਲੀ ਦੇ ਬਾਹਰ ਉੱਛਲ ਆਵੇਗੀ ।

(4) **ਅਟਕ**—ਅਰਾਮ ਕਰਨ ਲਈ ਉੱਥੇ ਰੁੱਕ ਗਿਆ ।

(5) **ਤਕੜਾ**—ਉਹ ਜ਼ੋਰਾਵਾਰ ਹੈ ।

**5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ** :—ਝੱਗ, ਇਕੱਲੀ, ਪਵਿੱਤਰ, ਪ੍ਰਸੰਸਾ, ਕਲੇਜਾ, ਅਚੇਤ ।

**6. ਦਿੱਤ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ:—**

(1) ਪਸ਼ੂਆਂ ਦੀ .......... ਵੀ ਜਾਣਦਾ ਸੀ । (ਬੋਲੀ, ਬਾਣੀ)

(2) ਧਰਤੀ ਉਸ ਦੀ ........ ਭਰ ਦਿੰਦੀ ਹੈ । (ਝੋਲੀ, ਬੇਰੀ)

(3) ਪਸ਼ੂ ਉਸ ਦੀ ਬਹੁਤ ......... ਕਰਦੇ ਹਨ । (ਸਹਾਇਤਾ, ਮੱਦਦ)

(4) ਆਦਮੀ ਕੋਲ ਉਸ ਦੀਆਂ ........ ਲਾਉਂਦੀ ਰਹਿੰਦੀ । (ਸ਼ਿਕਾਇਤਾਂ, ਊਂਜਾਂ)

(5) ਨਿੱਕੀ ਜਿਹੀ ........ਬਣ ਕੇ ਖੱਬੇ ਨੂੰ ਰੁੜ ਗਿਆ । (ਨਦੀ, ਨਾਲਾ)

**7. ਕਰੋ**—(1) ਇਸ ਕਹਾਣੀ ਦਾ ਨਾਟਕ ਰੂਪ ਬਣਾ ਕੇ ਖੇਡੋ ।

(2) ਇਸ ਕਹਾਣੀ ਨੂੰ ਦਸਾਂ ਵਾਕਾਂ ਵਿੱਚ ਲਿਖੋ ।



ਪਾਠ ਤਈਵਾ





ਇੱਕ ਬਹੁਤ ਹੀ ਅਮੀਰ ਸ਼ਾਹੂਕਾਰ ਸੀ। ਉਸ ਨੇ ਯੋਗ ਅਯੋਗ ਢੰਗ ਨਾਲ ਬਹੁਤ ਧਨ ਕਮਾਇਆ ਹੋਇਆ ਸੀ। ਉਸ ਕੋਲ ਸੋਨੇ ਦੀਆਂ ਇੱਟਾਂ ਤੇ ਹੀਰਿਆਂ ਦੀਆਂ ਪੇਟੀਆਂ ਭਰੀਆਂ ਹੋਈਆਂ ਸਨ। ਉਹ ਕੰਜੂਸ ਹੀ ਨਹੀਂ ਸੀ, ਪੱਥਰ ਦਿਲ ਤੇ ਜ਼ਾਲਮ ਵੀ ਸੀ। ਜੇ ਕੋਈ ਆਦਮੀ ਉਸ ਦੇ ਦਰਵਾਜ਼ੇ ਅੱਗੇ ਆ ਕੇ ਸਵਾਲ ਕਰਦਾ, ਤਾਂ ਉਹ ਆਪਣੇ ਕੁੱਤੇ ਉਸ ਦੇ ਪਿੱਛੇ ਛੱਡ ਦਿੰਦਾ। ਉਹ ਵਿਚਾਰੇ ਸਵਾਲੀ ਨੂੰ ਦੌੜਾ ਦਿੰਦੇ ਤੇ ਕਈ ਵਾਰੀ ਵੱਢ ਵੀ ਦਿੰਦੇ।

ਇੱਕ ਦਿਨ ਸ਼ਾਮ ਨੂੰ ਤਿੰਨ ਸਾਧੂ ਇਸ ਦੇ ਘਰ ਆਏ। ਇਹ ਸਾਧੂ ਪਿਛਲੀ ਰਾਤ ਇੱਕ ਗ਼ਰੀਬ ਦੇ ਘਰ ਰਹੇ ਸਨ। ਉਸ ਵਿਚਾਰੇ ਨੇ ਇਨ੍ਹਾਂ ਤਿੰਨਾਂ ਦੀ ਬੜੀ ਸੇਵਾ ਕੀਤੀ ਸੀ ਭਾਵੇਂ ਉਸ ਵੇਲੇ ਉਸ ਦੇ ਘਰ ਲੜਕਾ ਹੋਇਆ ਸੀ। ਇਹ ਸਾਧੂ ਬੜੇ ਸਿਆਣੇ ਸਨ ਤੇ ਸਮਝ ਰਹੇ ਸਨ ਕਿ ਦੇਸ਼ ਨਰਕ ਇਸ ਕਰਕੇ ਬਣਿਆ ਹੋਇਆ ਹੈ ਕਿ ਕਿਤੇ ਤਾਂ ਖਾਣ ਨੂੰ ਸੁੱਕਾ

ਟੁੱਕੜਾ ਵੀ ਨਹੀਂ ਹੈ ਤੇ ਕਿਤੇ ਮਣਾਂ ਮੂੰਹੀ ਧਨ ਸੇਠਾਂ ਦੇ ਘਰ ਇਕੱਠਾ ਪਿਆ ਹੈ ਜਿਸ ਦੇ ਨਸ਼ੇ ਵਿੱਚ ਸੇਠ ਪੱਥਰਾ ਰਹੇ ਹਨ।

ਸਾਧੂਆਂ ਨੇ ਰਾਤ ਕੱਟਣ ਲਈ ਬੇਨਤੀ ਕੀਤੀ। ਸੇਠ ਨੇ ਮੱਥੇ ਤੇ ਵੱਟ ਪਾ ਲਏ ਅਤੇ ਆਪਣੇ ਆਦਮੀਆਂ ਨੂੰ ਇਨ੍ਹਾਂ ਸਾਧੂਆਂ ਮਗਰ ਕੁੱਤੇ ਛੱਡਣ ਲਈ ਕਿਹਾ।

ਉਸ ਵੇਲੇ ਉਸ ਦੀ ਇਕਲੌਤੀ ਲੜਕੀ ਸੁਲੇਖਾ ਉੱਥੇ ਖੜੋਤੀ ਸੀ। ਉਸ ਨੂੰ ਪਿਤਾ ਦੀ ਕੁੱਤੇ ਮਗਰ ਛੱਡੇ ਜਾਣ ਵਾਲੀ ਗੱਲ ਬਹੁਤ ਭੈੜੀ ਲੱਗੀ ਅਤੇ ਉਸ ਨੇ ਬਹੁਤ ਹੀ ਪਿਆਰ ਨਾਲ ਕਿਹਾ, 'ਪਿਤਾ ਜੀ ! ਇਹ ਸਾਧੂ ਹਨ। ਐਵੇਂ ਮੰਗਤੇ ਨਹੀਂ। ਕੋਈ ਪਖੰਡੀ ਨਹੀਂ। ਇਨ੍ਹਾਂ ਪ੍ਰਦੇਸੀਆਂ ਉੱਤੇ ਤਰਸ ਕਰੋ। ਆਪਾਂ ਇਨ੍ਹਾਂ ਨੂੰ ਬਿਸਰਾਮ ਕਰਨ ਲਈ ਥਾਂ ਦੇਈਏ । ਸਵੇਰੇ ਤਾਂ ਇਨ੍ਹਾਂ ਨੇ ਚਲੇ ਹੀ ਜਾਣਾ ਏ।'

ਸੇਠ ਨੇ ਕੁੜੀ ਨੂੰ ਬੜਾ ਝਾੜਿਆ ਕਿ ਬੱਚੇ ਮਾਪਿਆਂ ਦੀ ਗੱਲ ਵਿੱਚ ਦਖ਼ਲ ਨਹੀਂ ਦਿਆ ਕਰਦੇ, ਪਰ ਬੱਚੀ ਨੇ ਆਪਣੀ ਜ਼ਿੱਦ ਨਾ ਛੱਡੀ। ਆਖ਼ਰ ਸੇਠ ਨੇ ਕਿਹਾ, 'ਅੱਛਾ ਇਨ੍ਹਾਂ ਨੂੰ ਘਰ ਲੈ ਜਾ। ਇਸ ਵਾਰੀ ਤੇਰੀ ਮੈਂ ਗੱਲ ਮੰਨ ਲੈਂਦਾ ਹਾਂ। ਮੁੜਕੇ ਕਦੀ ਇਹੋ ਜਿਹੀ ਸਿਫਾਰਸ਼ ਕਿਸੇ ਦੀ ਨਾ ਕਰੀਂ।' 'ਐਤਕੀ ਮੰਨ ਲਓ, ਫੇਰ ਨਹੀਂ ਇਉਂ ਕਰਨ ਲਈ ਕਹਿੰਦੀ' ਕੁੜੀ ਨੇ ਉੱਤਰ ਦਿੱਤਾ।

ਸੁਲੇਖਾ ਸਾਧੂਆਂ ਨੂੰ ਘਰ ਲੈ ਗਈ। ਕੁੜੀ ਨੇ ਆਪ ਤੇ ਆਪਣੇ ਨੌਕਰਾਂ ਦੀ ਸਹਾਇਤਾ ਨਾਲ ਸਾਧੂਆਂ ਦੀ ਬੜੀ ਸੇਵਾ ਕੀਤੀ। ਉਨ੍ਹਾਂ ਦੇ ਸੌਣ ਦਾ ਬਹੁਤ ਵਧੀਆ ਪ੍ਰਬੰਧ ਕੀਤਾ।

ਤੜਕਸਾਰ ਸੁਲੇਖਾ ਉੱਠੀ ਤੇ ਜਦ ਸਾਧੂਆਂ ਦੇ ਕਮਰੇ ਦੇ ਕੋਲੋਂ ਦੀ ਲੰਘੀ ਤਾਂ ਉਸ ਨੇ ਸਾਧੂਆਂ ਦੀ ਬਹੁਤ ਅਜੀਬ ਘੁੱਸਰ ਮੁੱਸਰ ਸੁਣੀ । ਉਹ ਬੂਹੇ ਦੇ ਲਾਗੇ ਹੋ ਕੇ ਬੜੇ ਧਿਆਨ ਨਾਲ ਉਨ੍ਹਾਂ ਦੀਆਂ ਗੱਲਾਂ ਸੁਣਨ ਲੱਗ ਪਈ। ਉਹ ਆਪਸ ਵਿੱਚ ਇਉਂ ਗੱਲਾਂ ਕਰ ਰਹੇ ਸਨ :

ਇੱਕ ਸਾਧੂ ਨੇ ਦੂਜੇ ਸਾਧੂ ਨੂੰ ਕਿਹਾ, 'ਇਸ ਕੋਲ ਕਿੰਨਾ ਧਨ ਏ, ਪਰ ਇਹ ਪੱਥਰ ਹੋਇਆ ਬੈਠਾ ਏ ਤੇ ਸੱਪ ਵਾਂਗ ਲੋਕਾਂ ਨੂੰ ਡੱਸ ਰਿਹਾ ਏ।'

ਦੂਜੇ ਨੇ ਕਿਹਾ, 'ਇਹ ਸੱਤ ਏ।'

ਪਹਿਲੇ ਨੇ ਕਿਹਾ, 'ਇਸ ਨੂੰ ਸੋਧਣਾ ਚਾਹੀਦਾ ਏ। ਇਸ ਰੋਗੀ ਨੂੰ ਠੀਕ ਕਰਨਾ ਚਾਹੀਦਾ ਏ। ਇਸ ਦਾ ਧਨ ਕਿਸੇ ਨਾ ਕਿਸੇ ਢੰਗ ਨਾਲ ਗ਼ਰੀਬਾਂ ਵਿੱਚ ਵੰਡਿਆ ਜਾਣਾ ਚਾਹੀਦਾ ਹੈ। ਕਲ ਰਾਤ ਉਸ ਗ਼ਰੀਬ ਦੇ ਘਰ ਮੁੰਡਾ ਹੋਇਆ ਹੈ, ਮੈਂ ਚਾਹੁੰਦਾ ਹਾਂ ਇਸ ਦਾ ਧਨ ਉਸ ਗ਼ਰੀਬ ਬੱਚੇ ਨੂੰ ਦਿੱਤਾ ਜਾਵੇ।'

ਤੀਜੇ ਨੇ ਕਿਹਾ, ' ਇਸ ਨਾਲੋਂ ਹੋਰ ਭਲਾ ਕੰਮ ਕੀ ਹੋ ਸਕਦਾ ਹੈ। ਹੁਣ ਪੱਥਰਾਏ ਹੋਏ ਮਾਇਆ ਧਾਰੀਆਂ ਦਾ ਧਨ ਗ਼ਰੀਬਾਂ ਵਿੱਚ ਖਿਲਰਨਾ ਹੀ ਚਾਹੀਦਾ ਏ।'

ਇਉਂ ਗੱਲਾਂ ਕਰਦੇ ਸਾਧੂ ਚੁੱਪ ਹੋ ਗਏ। ਸੁਲੇਖਾ ਨੇ ਇਹ ਸਾਰੀਆਂ ਗੱਲਾਂ ਆਪਣੇ ਪਿਤਾ ਨੂੰ ਜਾ ਦੱਸੀਆਂ। ਸਾਧੂ ਚੁੱਪ ਚੁੱਪੀਤੇ ਬਿਨਾਂ ਦੱਸੇ ਉੱਥੋਂ ਚਲੇ ਗਏ।

ਸੁਲੇਖਾ ਦੀਆਂ ਦੱਸੀਆਂ ਗੱਲਾਂ ਸੁਣ ਕੇ ਸੇਠ ਘਬਰਾ ਗਿਆ ਕਿ ਕਿਤੇ ਇਹ ਗੱਲਾਂ ਸੱਚੀਆਂ ਹੀ ਨਾ ਹੋ ਜਾਣ। ਸੇਠ ਨੇ ਆਪਣੀ ਬੱਘੀ ਤਿਆਰ ਕਰਾਈ ਤੇ ਉਸ ਗ਼ਰੀਬ ਦੇ ਘਰ ਜਾ ਪੁੱਜਾ ਤੇ ਬੜੀ ਹਲੀਮੀ ਨਾਲ ਕਿਹਾ,'ਮੈਂ ਤੇਰੇ ਪੁੱਤਰ ਦੇ ਜਨਮ ਤੇ ਵਧਾਈ ਦੇਣ ਆਇਆਂ ਹਾਂ। ਆਹ ਲੈ ਬੱਚੇ ਦਾ ਸ਼ਗਨ ਮੋਹਰਾਂ ਦੀ ਥੈਲੀ।'

ਗ਼ਰੀਬ ਦਾਸ ਥੈਲੀ ਵੇਖ ਕੇ ਹੈਰਾਨ ਰਹਿ ਗਿਆ। ਉਹ ਬੜੀ ਨਿਮਰਤਾ ਨਾਲ ਬੋਲਿਆ, 'ਜੀ ਤੁਹਾਨੂੰ ਭੁਲੇਖਾ ਲੱਗਾ ਏ ਸੇਠ ਸਾਹਿਬ ! ਮੈਂ ਤਾਂ ਆਪ ਜੀ ਕੋਲੋਂ ਕਰਜ਼ਾ ਲੈਣ ਲਈ ਬੇਨਤੀ ਨਹੀਂ ਕੀਤੀ।'

ਸੇਠ ਨੇ ਉੱਤਰ ਦਿੱਤਾ, 'ਵੀਰ ! ਇਹ ਗੱਲ ਨਹੀਂ। ਮੈਂ ਕਰਜ਼ਾ ਦੇਣ ਨਹੀਂ ਆਇਆ। ਤੁਹਾਨੂੰ ਪਤਾ ਹੀ ਹੈ ਕਿ ਮੇਰੇ ਘਰ ਕੇਵਲ ਇੱਕ ਪੁੱਤਰੀ ਹੀ ਹੈ। ਲੜਕਾ ਕੋਈ ਨਹੀਂ ਹੈ। ਤੁਹਾਡੇ ਸੱਤ ਪੁੱਤਰ ਹਨ। ਇਹ ਬੱਚਾ ਤੁਸੀਂ ਮੈਨੂੰ ਦੇ ਦਿਓ। ਮੈਂ ਇਸ ਨੂੰ ਪਾਲਾਂਗਾ ਤੇ ਆਪਣਾ ਪੁੱਤਰ ਬਣਾ ਕੇ ਆਪਣਾ ਸਭ ਕੁੱਝ ਇਸ ਦੇ ਹਵਾਲੇ ਕਰ ਦਿਆਂਗਾ। ਮੈਨੂੰ ਪੱਕੀ ਆਸ ਹੈ ਕਿ ਤੁਸੀਂ ਮੇਰੀ ਬੇਨਤੀ ਜ਼ਰੂਰ ਮਨਜ਼ੂਰ ਕਰੋਗੇ।'

ਗ਼ਰੀਬ ਦਾਸ ਸੋਚੀਂ ਪੈ ਗਿਆ, ਪਰ ਫੇਰ ਮੰਨ ਗਿਆ ਤੇ ਬੱਚਾ ਸੇਠ ਦੇ ਹਵਾਲੇ ਕਰ ਦਿੱਤਾ। ਉਸ ਨੇ ਮੋਹਰਾਂ ਦੀ ਥੈਲੀ ਰੱਖ ਲਈ।

ਸੇਠ ਰੇਸ਼ਮੀ ਕੱਪੜੇ ਵਿੱਚ ਲਪੇਟ ਕੇ ਬੱਚਾ ਲੈ ਆਇਆ ਤੇ ਆਪਣੀ ਬੱਘੀ ਵਿੱਚ ਬੈਠ ਗਿਆ। ਬੱਘੀ ਜੰਗਲ ਵਿੱਚ ਲੈ ਗਿਆ। ਉੱਥੇ ਇੱਕ ਉਜਾੜ ਵਿੱਚ ਪਹਾੜੀ ਦੀ ਚੋਟੀ ਉੱਤੇ ਬੱਚੇ ਨੂੰ ਰੱਖ ਦਿੱਤਾ। ਉਸ ਦਾ ਨਿਸ਼ਚਾ ਸੀ ਕਿ ਉਸ ਨੂੰ ਕੋਈ ਜੰਗਲੀ ਜਾਨਵਰ ਚੁੱਕ ਕੇ ਲੈ ਜਾਵੇਗਾ ਤੇ ਖ਼ਤਮ ਕਰ ਦੇਵੇਗਾ। ਇਉਂ ਉਹ ਆਪਣੇ ਚਿੱਤੋਂ ਬੱਚੇ ਦੇ ਮਰਨ ਦਾ ਪੂਰਾ ਪ੍ਰਬੰਧ ਕਰਕੇ ਘਰ ਆ ਗਿਆ।

ਇਸ ਦੇ ਮਗਰੋਂ ਉੱਥੋਂ ਦੀ ਇੱਕ ਬਹੁਤ ਵੱਡਾ ਸੌਦਾਗਰ ਲੰਘਿਆ। ਉਸ ਦੇ ਨਾਲ ਨੌਕਰ ਸਨ। ਘੋੜਿਆਂ ਉੱਤੇ ਬਹੁਤ ਸਾਰਾ ਸਾਮਾਨ ਸੀ। ਆਰਾਮ ਕਰਨ ਲਈ ਉਹ ਸਾਰੇ ਪਹਾੜੀ ਦੇ ਪੈਰਾਂ ਵਿੱਚ ਅਟਕ ਗਏ। ਇੱਕ ਨੌਕਰ ਐਵੇਂ ਸੈਰ ਕਰਦਾ ਹੋਇਆ ਉੱਪਰ ਚੜ੍ਹ ਗਿਆ। ਉੱਥੇ ਕੱਪੜੇ ਵਿੱਚ ਲਪੇਟਿਆ ਕੁੱਝ ਵੇਖ ਕੇ ਹੈਰਾਨ ਹੋ ਗਿਆ। ਉਸ ਨੇ ਕੱਪੜਾ ਚੁੱਕ ਲਿਆ। ਕੱਪੜੇ ਵਿੱਚ ਬੱਚਾ ਵੇਖ ਕੇ ਉਹ ਹੋਰ ਵੀ ਹੈਰਾਨ ਹੋਇਆ। ਉਹ ਬੱਚਾ ਚੁੱਕ ਲਿਆਇਆ ਤੇ ਲਿਆ ਕੇ ਆਪਣੇ ਮਾਲਕ ਨੂੰ ਦੇ ਦਿੱਤਾ। ਬੱਚਾ ਬਹੁਤ ਸੋਹਣਾ ਸੀ। ਾਲਕ ਨੇ ਹੁਕਮ ਦਿੱਤਾ ਕਿ ਇਸ ਬੱਚੇ ਨੂੰ ਨਾਲ ਲੈ ਚਲੋ। ਇਹ ਤਾਂ ਬਹੁਤ ਭਾਗਾਂ ਵਾਲਾ ਜਾਪਦਾ ਹੈ। ਇਹ ਸਾਰੇ ਉੱਥੋਂ ਤੁਰ ਪਏ ਤੇ ਸੇਠ ਦੇ ਸ਼ਹਿਰ ਵੱਲ ਆ ਗਏ।

ਇਸ ਸੌਦਾਗਰ ਨੇ ਸੇਠ ਦੇ ਦਸ ਹਜ਼ਾਰ ਰੁਪੈ ਦੇਣੇ ਸਨ। ਇਸ ਲਈ ਸੌਦਾਗਰ ਉਸ ਦੇ ਘਰ ਰੁਪਿਆ ਦੇਣ ਗਿਆ। ਗੱਲਾਂ ਗੱਲਾਂ ਵਿੱਚ ਸੌਦਾਗਰ ਨੇ ਇਹ ਬੱਚਾ ਲੱਭਣ ਦੀ ਸਾਰੀ ਕਹਾਣੀ ਦੱਸ ਦਿੱਤੀ। ਇਹ ਸੁਣ ਕੇ ਸੇਠ ਦੇ ਹਵਾਸ ਉੱਡ ਗਏ। ਉਸ ਨੇ ਸੌਦਾਗਰ ਨੂੰ ਬੱਚਾ ਵਿਖਾਉਣ ਲਈ ਕਿਹਾ। ਸੌਦਾਗਰ ਨੇ ਬੱਚਾ ਮੰਗਵਾਇਆ। ਸੇਠ ਨੇ ਬੱਚਾ ਵੇਖ ਕੇ ਪਛਾਣ ਲਿਆ ਕਿ ਇਹ ਤਾਂ ਉਹੋ ਬੱਚਾ ਹੀ ਹੈ, ਜਿਸ ਨੂੰ ਉਹ ਪਹਾੜੀ ਦੀ ਉੱਚੀ ਚੋਟੀ ਉੱਤੇ ਰੱਖ ਆਇਆ ਸੀ।

ਸੇਠ ਨੇ ਬੜੇ ਪਿਆਰ ਨਾਲ ਕਿਹਾ, 'ਇਹ ਬੱਚਾ ਬੜਾ ਪਿਆਰਾ ਏ।

ਤੁਹਾਨੂੰ ਪਤਾ ਹੈ ਕਿ ਮੇਰੇ ਘਰ ਪੁੱਤਰ ਕੋਈ ਨਹੀਂ ਹੈ। ਇਹ ਬੱਚਾ ਤੁਸੀਂ ਮੈਨੂੰ ਦੇ ਦਿਓ, ਮੈਂ ਤੁਹਾਨੂੰ ਦਸ ਹਜ਼ਾਰ ਰੁਪਿਆ ਛੱਡ ਦਿੰਦਾ ਹਾਂ।'

ਸੌਦਾਗਰ ਇਸ ਸੌਦੇ ਨਾਲ ਬਹੁਤ ਖ਼ੁਸ਼ ਹੋਇਆ। ਬੱਚਾ ਸੇਠ ਦੇ ਹਵਾਲੇ ਕਰਕੇ ਤੇ ਉਸ ਦਾ ਧੰਨਵਾਦ ਕਰਕੇ ਉਹ ਆਪਣੇ ਘਰ ਮੁੜ ਆਇਆ, ਕਿਉਂਕਿ ਇਉਂ ਉਸ ਦਾ ਦਸ ਹਜ਼ਾਰ ਰੁਪਿਆ ਬੱਚ ਗਿਆ ਸੀ।

ਸੇਠ ਨੇ ਹੁਣ ਬੱਚੇ ਨੂੰ ਖ਼ਤਮ ਕਰਨ ਦੀ ਹੋਰ ਵਿਉਂਤ ਸੋਚੀ। ਲੱਕੜ ਦਾ ਇੱਕ ਸੰਦੂਕ ਲੈ ਕੇ ਉਸ ਵਿੱਚ ਬੱਚਾ ਬੰਦ ਕਰ ਦਿੱਤਾ। ਸੰਦੂਕ ਦਰਿਆ ਵਿੱਚ ਰੋੜ੍ਹ ਦਿੱਤਾ। ਹੁਣ ਸੇਠ ਨੂੰ ਪੂਰਾ ਭਰੋਸਾ ਸੀ ਕਿ ਬੱਚਾ ਜ਼ਰੂਰ ਮਰ ਜਾਵੇਗਾ।

ਸੰਦੂਕ ਰੁੜ੍ਹਦਾ ਰੁੜ੍ਹਦਾ ਦਰਿਆ ਦੇ ਕੰਢੇ ਬਣੀ ਧਰਮਸ਼ਾਲਾ ਦੀਆਂ ਪੌੜੀਆਂ ਨਾਲ ਜਾ ਲੱਗਾ। ਉੱਥੇ ਕੁੱਝ ਪੁਜਾਰੀ ਅਸ਼ਨਾਨ ਕਰ ਰਹੇ ਸਨ । ਉਨ੍ਹਾਂ ਨੇ ਸੰਦੂਕ ਨੂੰ ਫੜ ਲਿਆ। ਉਨ੍ਹਾਂ ਨੇ ਜਦ ਸੰਦੂਕ ਖੋਲ੍ਹਿਆ ਤਾਂ ਵਿੱਚੋਂ ਬੱਚਾ ਨਿਕਲਿਆ। ਉਹ ਬੱਚੇ ਨੂੰ ਧਰਮਸ਼ਾਲਾ ਲੈ ਆਏ। ਉਸ ਦਾ ਨਾਂ ਅਮੀਰ ਚੰਦ ਰੱਖ ਦਿੱਤਾ ਤੇ ਪਾਲਣ ਲਈ ਚੰਗੀ ਦਾਈ ਦਾ ਪ੍ਰਬੰਧ ਕਰ ਦਿੱਤਾ।

ਕੁਝ ਸਮਾਂ ਪਾ ਕੇ ਅਮੀਰ ਚੰਦ ਜੁਆਨ ਹੋ ਗਿਆ। ਉਸ ਦੀ ਅਵਾਜ਼ ਬਹੁਤ ਸੁਰੀਲੀ ਸੀ। ਉਹ ਬਹੁਤ ਚੰਗਾ ਗਾਉਣ ਲੱਗ ਪਿਆ। ਜਦ ਉਹ ਭਜਨ ਗਾਉਂਦਾ ਤਾਂ ਸੁਣਨ ਵਾਲਿਆਂ ਨੂੰ ਕੀਲ ਲੈਂਦਾ।

ਇੱਕ ਦਿਨ ਉਹ ਅੰਦਰ ਬੈਠਾ ਗਾ ਰਿਹਾ ਸੀ 'ਘੁੰਗਟ ਕੇ ਪੱਟ ਖੋਲ੍ਹ ਰੇ ਤੁਝੇ ਪੀਆ ਮਿਲੇਂਗੇ' ਤਾਂ ਐਨ ਉਸ ਵੇਲੇ ਉਹੋ ਸੇਠ ਦਰਿਆ ਵਿੱਚ ਸੈਰ ਕਰਦਾ ਲੰਘਿਆ। ਜਦ ਬੇੜੀ ਧਰਮਸ਼ਾਲਾ ਦੇ ਲਾਗੇ ਅਪੜੀ ਤਾਂ ਉਸ ਨੇ ਬਹੁਤ ਸੁਰੀਲੀ ਅਵਾਜ਼ ਸੁਣੀ। ਅਵਾਜ਼ ਸੁਣ ਕੇ ਉਹ ਬੇੜੀ ਤੋਂ ਉੱਤਰ ਕੇ ਧਰਮਸ਼ਾਲਾ ਅੰਦਰ ਆ ਗਿਆ। ਸੇਠ ਅਮੀਰ ਚੰਦ ਨੂੰ ਵੇਖ ਕੇ ਬਹੁਤ ਖ਼ੁਸ਼ ਹੋਇਆ ਤੇ ਉਸ ਨੂੰ ਹੋਰ ਭਜਨ ਗਾਉਣ ਲਈ ਕਿਹਾ। ਅਮੀਰ ਚੰਦ ਨੇ ਭਜਨ ਗਾਇਆ ਤੇ ਸੇਠ ਭਜਨ ਸੁਣ ਕੇ ਮਸਤ ਹੋ

ਗਿਆ । ਐਨੇ ਨੂੰ ਉੱਥੇ ਪੁਜਾਰੀ ਵੀ ਆ ਗਏ।

'ਇਹ ਚੇਲਾ ਬਹੁਤ ਸੋਹਣਾ ਗਾਉਂਦਾ ਹੈ। ਇਸ ਨੂੰ ਮੇਰੇ ਨਾਲ ਸਾਡੇ ਘਰ ਕੀਰਤਨ ਕਰਨ ਲਈ ਭੇਜ ਦਿਓ। ਘਰ ਦੇ ਵੀ ਰਸ ਲੈ ਲੈਣ। ਇਹੋ ਜਿਹਾ ਚੰਗਾ ਚੇਲਾ ਤੁਹਾਨੂੰ ਕਿੱਥੋਂ ਮਿਲ ਗਿਆ ?'

ਪੁਜਾਰੀ ਨੇ ਦੱਸਿਆ, 'ਰੱਬ ਦੀ ਮਿਹਰ ਨਾਲ ਉਨ੍ਹਾਂ ਨੂੰ ਆਪਣੇ ਆਪ ਮਿਲਿਆ ਹੈ। ਇੱਕ ਸੰਦੂਕ ਰੁੜ੍ਹਦਾ ਆਇਆ ਸੀ। ਅਸੀਂ ਸੰਦੂਕ ਖੋਲ੍ਹਿਆ ਤਾਂ ਵਿੱਚੋਂ ਬੱਚਾ ਨਿਕਲਿਆ। ਅਸੀਂ ਪਾਲ ਲਿਆ। ਹੁਣ ਇਹ ਮੇਰੇ ਆਪਣੇ ਬੱਚੇ ਨਾਲੋਂ ਵੀ ਵੱਧ ਪਿਆਰਾ ਏ। ਹੁਣ ਅਸੀਂ ਇਸ ਤੋਂ ਵੱਖ ਨਹੀਂ ਹੋ ਸਕਦੇ।'

ਸੇਠ ਇਹ ਕਹਾਣੀ ਸੁਣ ਕੇ ਭੈਭੀਤ ਹੋ ਗਿਆ, ਕਿਉਂਕਿ ਉਸ ਨੂੰ ਹੁਣ ਪੂਰਾ ਨਿਸਚਾ ਹੋ ਗਿਆ ਸੀ ਕਿ ਇਹ ਉਹੋ ਹੀ ਬੱਚਾ ਹੈ, ਜਿਸ ਨੂੰ ਉਸ ਨੇ ਮਾਰਨ ਦਾ ਪੂਰਾ ਪ੍ਰਬੰਧ ਕੀਤਾ ਸੀ। ਉਸ ਨੂੰ ਹੁਣ ਸਾਧੂਆਂ ਦਾ ਬਚਨ ਪੂਰਾ ਹੁੰਦਾ ਜਾਪ ਰਿਹਾ ਸੀ। ਉਹ ਬਹੁਤ ਸਹਿਮ ਗਿਆ।

ਆਪਣੀ ਘਬਰਾਹਟ ਅੰਦਰ ਹੀ ਦਬਾ ਕੇ ਸੇਠ ਨੇ ਪੁਜਾਰੀਆਂ ਨੂੰ ਬੇਨਤੀ ਕੀਤੀ, 'ਮੈਂ ਕਿਹੜਾ ਸਦਾ ਲਈ ਲੈ ਜਾਣਾ ਚਾਹੁੰਦਾ ਹਾਂ। ਬਸ ਇੱਕ ਹਫਤੇ ਦੀ ਛੁੱਟੀ ਦੇ ਦਿਓ ਮੇਰੇ ਨਾਲ ਜਾਣ ਦੀ।' ਅੱਗੇ ਤਾਂ ਸੇਠ ਸੱਚੀ ਹੀ ਉਸ ਦਾ ਭਜਨ ਸੁਣਨ ਲਈ ਉਸ ਨੂੰ ਨਾਲ ਲੈ ਜਾਣਾ ਚਾਹੁੰਦਾ ਸੀ, ਪਰ ਹੁਣ ਤਾਂ ਉਸ ਨੂੰ ਖ਼ਤਮ ਕਰਨ ਲਈ ਲੈ ਜਾਣਾ ਬਹੁਤ ਜ਼ਰੂਰੀ ਸੀ।

ਪੁਜਾਰੀ ਕੁਝ ਸੋਚਣ ਲੱਗ ਪਏ। ਸੇਠ ਨੇ 500 ਮੋਹਰਾਂ ਦੀ ਥੈਲੀ ਅੱਗੇ ਕਰਕੇ ਕਿਹਾ, 'ਇਹ ਲਓ ਇਸ ਦੇ ਭਜਨ ਗਾਉਣ ਦਾ ਮੁੱਲ।'

ਪੁਜਾਰੀਆਂ ਨੇ ਮੋਹਰਾਂ ਲੈਣੋ ਇਨਕਾਰ ਕਰ ਦਿੱਤਾ,'ਮੋਹਰਾਂ ਅਸੀਂ ਕੀ ਕਰਨੀਆਂ ਹਨ। ਤੁਸੀਂ ਇਹ ਕਿਸੇ ਭਲੇ ਕੰਮ ਵਿੱਚ ਵਰਤ ਲਓ। ਤੁਸੀਂ ਚਾਰ ਕੁ ਦਿਨ ਲਈ ਇਸ ਨੂੰ ਲੈ ਜਾਓ। ਫੇਰ ਆਪੇ ਹੀ ਛੱਡ ਜਾਣਾ। ਇਹ ਵਿਚਾਰਾ ਕਦੀ ਸ਼ਹਿਰ ਗਿਆ ਨਹੀਂ, ਆਪਣੇ ਆਪ ਏਥੇ ਨਹੀਂ ਪੁੱਜ ਸਕੇਗਾ।' 'ਅੱਛਾ ਜੀ, ਆਪ ਜੀ ਦੀ ਬੜੀ ਮਿਹਰ ਹੈ। ਮੈਂ ਪੰਜਵੇਂ

ਦਿਨ ਇੱਥੇ ਇਸ ਨੂੰ ਆਪ ਪਹੁੰਚਾ ਕੇ ਜਾਵਾਂਗਾ'। ਇਹ ਕਹਿ ਕੇ ਸੇਠ ਅਮੀਰ ਚੰਦ ਨੂੰ ਆਪਣੇ ਨਾਲ ਲੈ ਕੇ ਖ਼ੁਸ਼ੀ ਖ਼ੁਸ਼ੀ ਤੁਰ ਪਿਆ।

ਦੋਵੇਂ ਜਣੇ ਬੇੜੀ ਵਿੱਚ ਆ ਬੈਠੇ। ਬੇੜੀ ਕੰਢੇ ਆ ਲੱਗੀ। ਸੇਠ ਨੇ ਇੱਕ ਚਿੱਠੀ ਲਿਖੀ ਤੇਂ ਉਸ ਦੀ ਜੇਬ ਵਿੱਚ ਪਾ ਦਿੱਤੀ। ਅਮੀਰ ਚੰਦ ਤਾਂ ਅਨਪੜ੍ਹ ਸੀ। ਚਿੱਠੀ ਦੇ ਕੇ ਸੇਠ ਨੇ ਅਮੀਰ ਚੰਦ ਨੂੰ ਕਿਹਾ, 'ਕਾਕਾ ਤੂੰ ਇਹ ਚਿੱਠੀ ਲੈ ਲੈ। ਜਾ ਕੇ ਮੇਰੀ ਪਤਨੀ ਨੂੰ ਦੇ ਦੇਵੀਂ। ਉਹ ਤੇਰੀ ਬਹੁਤ ਸੇਵਾ ਕਰੇਗੀ।'

ਇਉਂ ਚਿੱਠੀ ਦੇ ਕੇ ਤੇ ਆਪਣੇ ਘਰ ਦਾ ਪਤਾ ਦੱਸ ਕੇ, ਸੇਠ ਨੇ ਅਮੀਰ ਚੰਦ ਨੂੰ ਘਰ ਵੱਲ ਤੋਰ ਦਿੱਤਾ। ਉਸ ਜਾਂਦੇ ਅਮੀਰ ਚੰਦ ਨੂੰ ਕਿਹਾ,'ਘਰ ਕਹਿ ਦੇਈਂ ਮੈਂ ਪੰਜਵੇਂ ਦਿਨ ਜ਼ਰੂਰ ਘਰ ਪੁੱਜ ਜਾਵਾਂਗਾ।'

ਸੇਠ ਨੇ ਇਸ ਵਿੱਚ ਲਿਖਿਆ ਸੀ, 'ਚਿੱਠੀ ਮਿਲਦਿਆਂ ਹੀ ਰੋਟੀ ਵਿੱਚ ਜ਼ਹਿਰ ਪਾ ਕੇ ਇਸ ਨੂੰ ਖੁਆ ਦੇਈਂ ਤਾਂ ਜੋ ਇਹ ਮੇਰੇ ਪੁੱਜਣ ਤੋਂ ਪਹਿਲਾਂ ਹੀ ਮਰ ਚੁੱਕਾ ਹੋਵੇ। ਜੇ ਤੂੰ ਇਹ ਨਾ ਕੀਤਾ ਤਾਂ ਆਪਾਂ ਤਿੰਨੇ ਹੀ ਮਰ ਜਾਵਾਂਗੇ। ਇਸ ਵਿੱਚ ਅਣਗਹਿਲੀ ਨਹੀਂ ਕਰਨੀ। ਇਸ ਉੱਤੇ ਤਰਸ ਨਹੀਂ ਕਰਨਾ। ਇਸ ਦੇ ਸੰਗੀਤ ਦਾ ਲਿਹਾਜ਼ ਨਹੀਂ ਕਰਨਾ।

ਅਮੀਰ ਚੰਦ ਖ਼ੁਸ਼ੀ ਖ਼ੁਸ਼ੀ ਚਿੱਠੀ ਲੈ ਕੇ ਸੇਠ ਦੇ ਘਰ ਵੱਲ ਤੁਰ ਪਿਆ । ਅਮੀਰ ਚੰਦ ਪੁੱਛ ਪੁੱਛਾ ਕੇ ਤੁਰਦਾ ਗਿਆ। ਇੱਕ ਪਿੰਡ ਦੇ ਕੋਲੋਂ ਲੰਘਦਿਆਂ ਅਮੀਰ ਚੰਦ ਰਾਹ ਵਿੱਚ ਬਹੁਤ ਹੀ ਸੁਰੀਲੀ ਅਵਾਜ਼ ਵਿੱਚ ਗਾਉਂਦਾ ਜਾ ਰਿਹਾ ਸੀ 'ਘੁੰਗਟ ਕੇ ਪੱਟ ਖੋਲ੍ਹ ਰੇ ਤੁਝੇ ਪੀਆ ਮਿਲੇਂਗੇ ।'

ਇਹ ਸੁਰੀਲੀ ਅਵਾਜ਼ ਸੁਣ ਕੇ ਕਿਸੇ ਨੇ ਪਿੱਛਿਉਂ ਅਵਾਜ਼ ਦਿੱਤੀ, 'ਅਮੀਰ ਚੰਦ ਜ਼ਰਾ ਸਾਡੀ ਗੱਲ ਸੁਣ ਕੇ ਜਾਈਂ।' ਇਹ ਉਹੋ ਹੀ ਤਿੰਨੋਂ ਸਾਧੂ ਸਨ, ਜਿਹੜੇ ਸੇਠ ਦੇ ਘਰ ਰਹੇ ਸਨ ਤੇ ਇਨ੍ਹਾਂ ਨੂੰ ਸ਼ਾਇਦ ਪੁਜਾਰੀ ਤੋਂ ਸਾਰੀ ਗੱਲ ਦਾ ਪਤਾ ਲੱਗ ਗਿਆ ਸੀ। ਉਨ੍ਹਾਂ ਅਨੁਸਾਰ ਸੇਠ ਵਰਗਾ ਹੀ ਧਨ ਨਾਲ ਚੇਲਾ ਖ਼ਰੀਦਣ ਦਾ ਉਪੱਧਤ ਕਰ ਸਕਦਾ ਹੈ।

ਅਮੀਰ ਚੰਦ ਆਪਣਾ ਨਾਂ ਸਾਧੂਆਂ ਤੋਂ ਸੁਣ ਕੇ ਬਹੁਤ ਹੈਰਾਨ ਹੋ ਗਿਆ ਤੇ ਉੱਥੇ ਹੀ ਖੜਾ ਹੋ ਗਿਆ। ਮਗਰੋਂ ਸਾਧੂ ਆ ਗਏ।

ਅਮੀਰ ਚੰਦ ਨੇ ਪਹਿਲਾਂ ਉਨ੍ਹਾਂ ਨੂੰ ਪਰਨਾਮ ਕੀਤਾ। ਫੇਰ ਨਿਮਰਤਾ ਨਾਲ ਬੋਲਿਆ, 'ਦੱਸੋ ਮਹਾਰਾਜ ਜੀ, ਕੀ ਹੁਕਮ ਏ ?'

'ਤੇਰੀ ਜੇਬ ਵਿੱਚ ਇੱਕ ਖ਼ਤ ਹੈ। ਅਸੀਂ ਉਹ ਵੇਖਣਾ ਚਾਹੁੰਦੇ ਹਾਂ। ਤੂੰ ਤਾਂ ਅਨਪੜ੍ਹ ਏਂ। ਤੂੰ ਨਹੀਂ ਸਮਝ ਸਕਦਾ ਉਸ ਵਿੱਚ ਕੀ ਲਿਖਿਆ ਹੈ।'

'ਜੀ ਮੇਰੇ ਕੋਲ ਸੇਠ ਦਾ ਦਿੱਤਾ ਖ਼ਤ ਹੈ। ਮੈਂ ਸੱਚੀਂ ਅਨਪੜ੍ਹ ਹਾਂ। ਮੈਨੂੰ ਨਹੀਂ ਪਤਾ ਇਸ ਵਿੱਚ ਕੀ ਲਿਖਿਆ ਹੋਇਆ ਹੈ। ਸੇਠ ਨੇ ਤਾਂ ਬਸ ਏਨਾ ਕਿਹਾ ਸੀ ਕਿ ਇਹ ਚਿੱਠੀ ਉਸ ਦੇ ਘਰ ਦੇ ਦੇਈਂ।'

ਅਮੀਰ ਚੰਦ ਨੇ ਚਿੱਠੀ ਕੱਢ ਕੇ ਇੱਕ ਸਾਧੂ ਨੂੰ ਫੜਾ ਦਿੱਤੀ। ਦੂਜੇ ਸਾਧੂ ਨੇ ਅਮੀਰ ਚੰਦ ਨੂੰ ਕਿਹਾ, 'ਤੂੰ ਰਤਾ ਅਰਾਮ ਕਰ ਲੈ, ਅਸੀਂ ਇਹ ਪੜ੍ਹ ਕੇ ਵੇਖੀਏ।'

'ਅੱਛਾ ਜੀ' ਕਹਿ ਕੇ ਅਮੀਰ ਚੰਦ ਇੱਕ ਪਾਸੇ ਬੈਠ ਗਿਆ। ਇਹ ਚਿੱਠੀ ਨਾ ਦਿੱਸਣ ਵਾਲੀ ਸਿਆਹੀ ਨਾਲ ਲਿਖੀ ਹੋਈ ਸੀ। ਸਾਧੂ ਨੇ ਉਸ ਉੱਤੇ ਪਾਣੀ ਦੇ ਛਿੱਟੇ ਮਾਰ ਕੇ ਜਦ ਫੂਕ ਮਾਰੀ ਤਾਂ ਸਾਰੇ ਅੱਖਰ ਉੱਘੜ ਆਏ। ਸਾਧੂ ਨੇ ਆਪਣੀ ਝੋਲੀ ਵਿੱਚੋਂ ਕੋਈ ਚੀਜ਼ ਕੱਢ ਕੇ ਚਿੱਠੀ ਦੇ ਸਾਰੇ ਅੱਖਰਾਂ ਤੇ ਪਾ ਦਿੱਤੀ। ਸਿਵਾਏ ਸੇਠ ਦੇ ਦਸਖ਼ਤਾਂ ਦੇ ਸਾਰੇ ਅੱਖਰ ਮਿਟ ਗਏ। ਸਾਧੂ ਨੇ ਨਾ ਦਿੱਸਣ ਵਾਲੀ ਸਿਆਹੀ ਨਾਲ ਹੋਰ ਅੱਖਰ ਲਿਖ ਕੇ ਚਿੱਠੀ ਤਹਿ ਕਰਕੇ ਅਮੀਰ ਚੰਦ ਨੂੰ ਦੇ ਦਿੱਤੀ।

ਅਮੀਰ ਚੰਦ ਚਿੱਠੀ ਲੈ ਕੇ ਤੁਰ ਪਿਆ। ਸਾਧੂ ਲੋਪ ਹੋ ਗਏ। ਮਸੀਂ ਮਸੀਂ ਅਮੀਰ ਚੰਦ ਨੇ ਸੇਠ ਦਾ ਮਹੱਲ ਲੱਭਾ। ਬਾਹਰੋਂ ਅਵਾਜ਼ ਦਿੱਤੀ। ਨੌਕਰ ਬਾਹਰ ਆਇਆ। ਨੌਕਰ ਨੂੰ ਉਸ ਨੇ ਚਿੱਠੀ ਦਿੱਤੀ। ਨੌਕਰ ਅਮੀਰ ਚੰਦ ਨੂੰ ਅੰਦਰ ਲੈ ਗਿਆ।

ਖ਼ਤ ਵਿੱਚ ਲਿਖਿਆ ਸੀ 'ਇਹ ਜੁਆਨ ਜੋ ਖ਼ਤ ਲੈ ਕੇ ਆ ਰਿਹਾ ਹੈ ਬੜੇ ਉੱਚੇ ਘਰਾਣੇ ਦਾ ਹੈ। ਅੱਜ ਹੀ ਆਪਣੀ ਲੜਕੀ ਸੁਲੇਖਾ ਦਾ ਵਿਆਹ ਇਸ ਨਾਲ ਕਰ ਦਿਓ। ਮੇਰੀ ਉਡੀਕ ਨਹੀਂ ਕਰਨੀ, ਨਹੀਂ ਤਾਂ

ਲਗਨ ਦੀ ਘੜੀ ਲੰਘ ਜਾਵੇਗੀ। ਜੇ ਅੱਜ ਵਿਆਹ ਨਾ ਕੀਤਾ ਤਾਂ ਆਪਾਂ ਸਾਰੀ ਉਮਰ ਪਛਤਾਵਾਂਗੇ। ਜੇ ਤੁਸੀਂ ਮੇਰੀ ਇਹ ਗੱਲ ਨਾ ਮੰਨੀ ਤਾਂ ਮੈਂ ਸਾਰੀ ਉਮਰ ਤੁਹਾਡੇ ਮੱਥੇ ਨਹੀਂ ਲਗਾਂਗਾ।'

ਇਹ ਪੜ੍ਹ ਕੇ ਪਤਨੀ ਬਹੁਤ ਹੈਰਾਨ ਹੋਈ। ਮੁੰਡਾ ਸੋਹਣਾ ਜੁਆਨ ਸੀ। ਚੰਗਾ ਗਾਉਂਦਾ ਸੀ। ਇਸ ਕਰਕੇ ਪਤਨੀ ਨੂੰ ਬਹੁਤ ਚੰਗਾ ਲੱਗਾ। ਉਸ ਨੇ ਆਪਣੇ ਪਤੀ ਦਾ ਹੁਕਮ ਮੰਨ ਕੇ ਅਮੀਰ ਚੰਦ ਦਾ ਵਿਆਹ ਸੁਲੇਖਾ ਨਾਲ ਕਰ ਦਿੱਤਾ।

ਸੇਠ ਨੂੰ ਦਿਨ ਬਹੁਤੇ ਲੱਗ ਗਏ। ਉਹ ਵੀਹਾਂ ਕੁ ਦਿਨਾਂ ਮਗਰੋਂ ਘਰ ਮੁੜਿਆ। ਉਸ ਨੂੰ ਪੱਕਾ ਨਿਸਚਾ ਸੀ ਕਿ ਉਸ ਦੀ ਪਤਨੀ ਨੇ ਉਸ ਦਾ ਵੈਰੀ ਅਮੀਰ ਚੰਦ ਸਦਾ ਲਈ ਮਰਵਾ ਦਿੱਤਾ ਹੋਵੇਗਾ। ਪਰ ਜਦ ਸੇਠ ਆਪਣੇ ਮਹੱਲ ਦੇ ਅੰਦਰ ਵੜਿਆ ਤਾਂ ਉਹ ਹੈਰਾਨ ਰਹਿ ਗਿਆ। ਅਮੀਰ ਚੰਦ ਤੇ ਸੁਲੇਖਾ ਬੈਠੇ ਹੱਸ ਹੱਸ ਕੇ ਗੱਲਾਂ ਕਰ ਰਹੇ ਸਨ। ਉਹ ਸੁਲੇਖਾ ਨੂੰ ਲਾੜੀ ਦੇ ਰੂਪ ਵਿੱਚ ਵੇਖ ਕੇ ਤੜਫ ਉੱਠਿਆ। ਉਸ ਨੇ ਗੁੱਸੇ ਵਿੱਚ ਆਪਣੀ ਪਤਨੀ ਨੂੰ ਇੱਕ ਪਾਸੇ ਸੱਦਿਆ ਤੇ ਕੜਕਿਆ, 'ਤੂੰ ਨਾ ਟਲੀ। ਤੂੰ ਉਸ ਦੀ ਜੁਆਨੀ ਤੇ ਤਰਸ ਕਰਕੇ ਮੇਰਾ ਹੁਕਮ ਨਹੀਂ ਮੰਨਿਆ। ਮੇਰੀਆਂ ਅੱਖਾਂ ਤੋਂ ਦੂਰ ਹੋ ਜਾ।'

ਪਤਨੀ ਨੇ ਨਿਮਰਤਾ ਨਾਲ ਕਿਹਾ, 'ਮੈਂ ਤਾਂ ਆਪ ਦਾ ਹੁਕਮ ਮੰਨਿਆ ਹੈ। ਜੋ ਖ਼ਤ ਵਿੱਚ ਤੁਸੀਂ ਲਿਖਿਆ ਸੀ ਸੋ ਕੀਤਾ ਹੈ। ਆਹ ਲਓ ਖ਼ਤ।' ਸੇਠ ਖ਼ਤ ਵੇਖ ਕੇ ਸਦਾ ਦੀ ਨੀਂਦ ਸੌਂ ਗਿਆ।

### ਅਭਿਆਸ

**1. ਲਿਖੋ**—ਘੁੰਗਟ ਕੇ ਪਟ ਖੋਲ੍ਹ ਰੇ ਤੁਝੇ ਪੀਆ ਮਿਲੇਂਗੇ।

**2. ਦੱਸੋ**—(1) ਸ਼ਾਹੂਕਾਰ ਕੋਲ ਕਾਹਦੀਆਂ ਪੇਟੀਆਂ ਭਰੀਆਂ ਹੋਈਆਂ ਸਨ?

(2) ਪਿਛਲੀ ਰਾਤ ਸਾਧੂ ਕਿੱਥੇ ਰਹੇ ਸਨ?

(3) ਸ਼ਾਹੂਕਾਰ ਦੀ ਲੜਕੀ ਦਾ ਕੀ ਨਾਂ ਸੀ?

(4) ਸੇਠ ਨੇ ਗ਼ਰੀਬ ਦਾਸ ਤੋਂ ਬੱਚਾ ਕਿਵੇਂ ਲਿਆਂਦਾ?

(5) ਸੇਠ ਨੇ ਜੰਗਲ ਵਿੱਚ ਬੱਚਾ ਕਿੱਥੇ ਰੱਖ ਦਿੱਤਾ?

(6) ਬੱਚਾ ਕਿਸ ਨੂੰ ਲੱਭ ਪਿਆ ?

(7) ਸੌਦਾਗਰ ਨੇ ਸੇਠ ਦੇ ਕਿੰਨੇ ਰੁਪੈ ਦੇਣੇ ਸਨ ?

(8) ਸੌਦਾਗਰ ਤੋਂ ਸੇਠ ਨੇ ਬੱਚਾ ਕਿੰਨੇ ਦਾ ਲਿਆ ?

(9) ਸੇਠ ਨੇ ਬੱਚਾ ਕਾਹਦੇ ਵਿੱਚ ਪਾ ਕੇ ਰੋੜ੍ਹਿਆ ?

(10) ਪੁਜਾਰੀਆਂ ਨੂੰ ਸੇਠ ਨੇ ਕਿੰਨੀਆਂ ਮੋਹਰਾਂ ਦੇਣੀਆਂ ਚਾਹੀਆਂ ?

(11) ਸੇਠ ਤੇ ਅਮੀਰ ਚੰਦ ਕਾਹਦੇ ਵਿੱਚ ਬੈਠੇ ਸਨ ?

(12) ਚਿੱਠੀ ਕਿਸ ਸਿਆਹੀ ਵਿੱਚ ਲਿੱਖੀ ਹੋਈ ਸੀ ?

**3. ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਅਗੇਤਰੇ 'ਅ' ਲਾ ਕੇ ਹੋਰ ਸ਼ਬਦ ਬਣਾਓ:—**

ਯੋਗ—ਅਯੋਗ

ਰੋਗ—

ਚਲ—

ਕਾਲ—

**4. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:**—ਇਕਲੌਤੀ, ਪੱਥਰ-ਦਿਲ, ਕਰਜ਼ਾ, ਨਿਮਰਤਾ, ਇਨਕਾਰ, ਪੁਜਾਰੀ, ਆਰਾਮ, ਸੇਵਾ, ਨਰਕ, ਮਣਾ-ਮੂੰਹੀ ।

**5. ਵਾਕ ਪੂਰੇ ਕਰੋ:—**

(1) ਇੱਕ ਦਿਨ ਸ਼ਾਮ ਨੂੰ ਤਿੰਨ.......।

(2) ਸੇਠ ਨੇ ਮੱਥੇ ਤੇ ਵੱਟ ਪਾ ਲਏ ਤੇ ਆਪਣੇ......।

(3) ਸੇਠ ਨੇ ਕੁੜੀ ਨੂੰ ਬੜਾ ਝਾੜਿਆ ਕਿ......।

(4) ਇਸ ਕੋਲ ਕਿੰਨਾ ਧੰਨ ਏ ਪਰ ......।

(5) ਮੈਂ ਤੇਰੇ ਪੁੱਤਰ ਦੇ ਜਨਮ ਤੇ ਵਧਾਈ ਦੇਣ ਆਇਆਂ ਹਾਂ, ਆਹ ......।

(6) ਗ਼ਰੀਬ ਦਾਸ ਸੋਚੀਂ ਪੈ ਗਿਆ, ਪਰ ......।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :—**

ਪੁਜਾਰੀ—ਪੁਜਾਰੀਆਂ

ਪਟਾਰੀ—

ਲਲਾਰੀ—

ਕੁਹਾੜੀ—

ਮਿੱਤਰ—ਮਿੱਤਰਤਾ

ਸੁਚੱਜ—

ਨਿਰਮਲ—

ਪਵਿੱਤਰ—

ਪੜ੍ਹ—ਅਨਪੜ੍ਹ

ਭੋਲ--

ਬਣ—

ਮੋਲ—

**7. ਕਰੋ**—ਇਸ ਕਹਾਣੀ ਨੂੰ ਜ਼ਬਾਨੀ ਯਾਦ ਕਰੋ ।



# ਅਰਥਾਵਲੀ

## 1. ਗੁਰੂ ਨਾਨਕ

**ਤਲਵੰਡੀ**–ਪਿੰਡ ਦਾ ਨਾਂ

**ਜਜ਼ਬੇ ਸੁੱਚੇ**–ਚੰਗੇ ਖ਼ਿਆਲ

**ਦਾਈਏ**–ਹੌਸਲੇ

**ਉੱਚੇ**–ਚੰਗੇ

**ਸੰਗਰਾਮ**–ਘੋਲ

**ਜਗ ਦਾ**–ਦੁਨੀਆਂ ਦਾ

**ਚੰਡਾਲ**–ਭੈੜਾ, ਭੈੜੇ ਕੰਮ ਕਰਨ ਵਾਲਾ

**ਨੀਚ**–ਨੀਵੇਂ ਕੰਮ ਕਰਨ ਵਾਲਾ

**ਪਾਖੰਡੀ**–ਧੋਖਾ ਕਰਨ ਵਾਲਾ

**ਆਦਰਸ਼ਕ**–ਆਦਰਸ਼ ਵਾਲਾ

**ਕਿਰਤੀ**–ਮਿਹਨਤ ਕਰਨ ਵਾਲਾ

**ਏਮਨਾਬਾਦ**–ਸ਼ਹਿਰ ਦਾ ਨਾਂ

**ਸ਼ੂਦਰ**–ਚਾਰ ਜਾਤਾਂ ਵਿੱਚੋਂ ਨੀਵੀਂ ਜਾਤ

**ਯੱਗ**–ਭੰਡਾਰਾ

**ਪੱਤ**–ਇੱਜ਼ਤ

**ਰੱਤ**–ਲਹੂ

**ਉੱਜਲੀ**–ਸਾਫ਼ ਸੁਥਰੀ

**ਅਹਿਸਾਸ**–ਅਨੁਭਵ

## 2. ਅਜੀਬ ਹਊਆ

**ਅਟਕ**–ਰੁਕ ਜਾਓ

**ਹਊਆ**–ਡਰਾਉਣ ਵਾਲਾ

**ਕਮਲਿਆਂ**–ਮੂਰਖਾਂ

## 3. ਗੋਗਾ ਟੀ. ਵੀ. ਤੇ ਗਈ

**ਟੀ. ਵੀ.**–ਟੈਲੀਵੀਜ਼ਨ, ਦੂਰਦਰਸ਼ਨ

**ਟੀ. ਵੀ. ਸਟੇਸ਼ਨ**–ਜਿੱਥੋਂ ਪ੍ਰੋਗਰਾਮ ਟੈਲੀਕਾਸਟ ਕੀਤਾ ਜਾਂਦਾ ਹੈ

**ਮੇਕਅਪ ਕਮਰਾ**–ਹਾਰ ਸ਼ਿੰਗਾਰ ਕਰਨ ਵਾਲਾ ਕਮਰਾ

**ਮਾਈਕ**–ਅਵਾਜ਼ ਦੂਰ ਦੂਰ ਭੇਜਣ ਵਾਲਾ ਯੰਤਰ

**ਚੁੰਧਿਆ**–ਅੱਖਾਂ ਨੂੰ ਹੈਰਾਨ ਕਰ ਦੇਣਾ, ਅੱਖਾਂ ਨੂੰ ਠੀਕ ਦੇਖਣ ਦੇ ਸਮਰੱਥ ਨਾ ਰਹਿਣ ਦੇਣਾ

**ਸਮਾਗਮ**–ਇਕੱਠ

## 4. ਮਾਈ ਭਾਗੋ

**ਥੱਬਾ**–ਬਹੁਤ ਸਾਰਾ

**ਓਦਰ**–ਉਦਾਸ

**ਪਾਲਾ**–ਡਰ

**ਛਿੱਡ ਅੜੀਆਂ**–ਜਾਣ ਬੁੱਝਕੇ ਲੜਨਾ

**ਮਿੱਟੀ ਦੇ ਮਾਧੋ**–ਆਪਣੀ ਅਕਲ ਤੋਂ ਕੰਮ ਨਾ ਲੈਣਾ, ਕਮਜ਼ੋਰ

**ਗੰਢ-ਤੁਪ**–ਮਤਲਬ ਲਈ ਇਕੱਠੇ ਹੋਣਾ

**ਭੂਤਰੇ**–ਸਿਰੇ ਚੜ੍ਹਨਾ

**ਜੰਮਦੀਆਂ ਸੂਲਾਂ**–ਜੰਮਦੇ ਵੈਰੀ

**ਮੂੰਹ ਭੰਜਣ**–ਹਾਰ, ਮਾਰ

**ਅੱਤ**–ਵਧੀਕੀ

**ਛਾਂਗਣ**–ਫ਼ਾਲਤੂ ਟਾਹਣੀਆਂ ਕੱਟਣੀਆਂ

**ਭੜ੍ਹ ਜਾਣਗੇ**–ਭਜ ਜਾਣਗੇ

**ਭੇਡਾਂ ਵਾਂਗ**–ਕਮਜ਼ੋਰ, ਡਰਾਕਲਾਂ ਵਾਂਗ

**ਖੌਰਿਆ**–ਸ਼ਾਇਦ

**ਲੋੜ੍ਹਾ**–ਗ਼ਲਤ ਕੰਮ ਕੀਤਾ

**ਅਨਰਥ**–ਜ਼ੁਲਮ ਹੋਣਾ

**ਬੇਦਾਵਾ**–ਸਬੰਧ ਤੋੜਨਾ

**ਚਮਲਾ**–ਖੁੱਲ੍ਹ ਦੇਣੀ

**ਫੱਟੇ ਵੈਰੀਆਂ**–ਜ਼ਖ਼ਮੀ ਵੈਰੀਆਂ

**ਤਿਲਾਂਜਲੀ**–ਛੱਡਣਾ

**ਮਿੱਟੀ ਪੁਟਣੀ**—ਬੇਇੱਜ਼ਤੀ ਕਰਨੀ

**ਟਕਰਾਂ ਮਾਰੋ**—ਬੇਅਰਥ ਕੰਮ ਕਰੋ

**ਕਾਹਲ**—ਜਲਦੀ

**ਜੜ੍ਹਾਂ**—ਅਸਲ

**ਵਿਗੜੀ ਬਣਾਓ**—ਗ਼ਲਤ ਕੰਮ ਨੂੰ ਠੀਕ ਕਰੋ

**ਹਿਰਖ਼**—ਗਿਲ੍ਹਾ

## 5. ਮੈਂ ਪੈੱਨ ਹਾਂ

**ਮੁਸਾਸ**—ਬਹੁਤ ਬਰੀਕ ਝਰੀਆਂ

**ਵਿਆਸ**—ਚੱਕਰ ਦੀ ਚੋੜਾਈ, ਚੱਕਰ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤਕ ਕੇਂਦਰ ਵਿੱਚੋਂ ਲੰਘਦੀ ਲਕੀਰ ਦੀ ਲੰਬਾਈ

**ਪੈੱਨ ਭਰਿਆ**—ਸਿਆਹੀ ਭਰੀ

**ਮਹਾਨ**—ਉੱਚਾ

## 6. ਸੁਭਾਸ਼ ਚੰਦਰ ਬੋਸ

**ਅਨੋਖੀ**—ਅਜੀਬ, ਖ਼ਾਸ

**ਮਨੁੱਖਤਾ**—ਮਨੁੱਖਾਂ ਨਾਲ ਪਿਆਰ

**ਇਨਕਲਾਬ**—ਤਬਦੀਲੀ

**ਆਤਮਾ**—ਜਾਨ

**ਅਭੈ**—ਭੈ-ਰਹਿਤ

**ਬਰ੍ਹਮਚਾਰੀ**—ਵਿਆਹ ਨਾ ਕਰਨਾ

**ਝੁਲਸਾ ਦੇਣਾ**—ਸਾੜ ਦੇਣਾ

**ਵਿੱਚ ਹੀ**—ਮਨ ਵਿੱਚ

**ਕੰਨ ਹੋ ਗਏ**—ਸਮਝ ਆ ਜਾਣੀ

## 7. ਸਿਆਣਾ ਬਾਲਕ

**ਸਰਘੀ ਵੇਲੇ**—ਸਵੇਰੇ

**ਉਜਲੇ ਉਜਲੇ**—ਸਾਫ਼ ਸੁਥਰੇ

**ਕਾਸੇ**—ਲਾਲ ਰੰਗ ਵਾਂਗ

**ਖੇੜੇ**—ਖ਼ੁਸ਼ੀਆਂ

**ਜਰਦੇ**—ਸਹਿੰਦੇ

**ਪੌਣਾਂ**—ਹਵਾਵਾਂ

**ਮੁਹਾਲ**—ਔਖਾ

**ਜਰਦਾ**—ਸਹਿੰਦਾ

**ਮਿਸ਼ਰੀ ਵਰਗੇ**—ਮਿੱਠੇ ਬੋਲ

**ਮੁਹਾਲ**—ਮੁਸ਼ਕਲ

## 8. ਆਗੂ ਦੀ ਚੋਣ

**ਆਗੂ**—ਅਗਵਾਈ ਕਰਨ ਵਾਲਾ ਲੀਡਰ

**ਪੱਲੇ ਬੰਨ੍ਹੋਗੇ**—ਯਾਦ ਰਖੋਗੇ

## 9. ਇੱਕ ਮਾਂ

**ਫੁਲੇਰਿਆਂ**—ਫੁੱਲ ਵੇਚਣ ਵਾਲੇ

**ਸ਼ਿੰਗਾਰੀਆਂ**—ਸਜਾਈਆਂ

**ਰੋਹ**—ਗੁੱਸਾ

**ਪਥਰਾ**—ਪੱਥਰ ਵਾਂਗ ਅਹਿਲ ਹੋਣਾ

**ਭੈਭੀਤ**—ਡਰਨਾ

**ਗੱਚ**—ਗਲਾ ਭਰ ਆਉਣਾ

**ਤੱਤੀ ਵਾ ਨਾ ਲੱਗੇ**—ਬੁਰਾ ਨਾ ਹੋਵੇ

## 10. ਪੁਰਾਣੇ ਪੰਜਾਬ ਦੀ ਸੈਰ

**ਗੁੰਜਾਰ**—ਗੂੰਜ

**ਘੁੰਮਕਾਰ**—ਘੂੰ ਘੂੰ ਦੀ ਅਵਾਜ਼

**ਕੱਟੜ ਵੱਛੜ**—ਕੱਟੇ ਵੱਛੇ

**ਬੂਥੀਆਂ**—ਮੂੰਹ

**ਕੂਮਰੀ**—ਪੰਛੀ ਦਾ ਨਾਂ

**ਘਿਰੜੇ**—ਖੂਹ ਉੱਤੇ ਲੱਜ ਲਪੇਟਣ ਵਾਲੀ ਚਰਖੀ, ਜਿਸ ਨਾਲ ਪਾਣੀ ਕੱਢਿਆ ਜਾਂਦਾ ਹੈ

**ਨਾਕੀ**–ਖੇਤ ਦਾ ਨੱਕਾ ਮੋੜਨ ਵਾਲਾ ਭਾਵ ਪਾਣੀ ਲਾਉਣ ਵਾਲਾ

**ਪਿੜਾਂ**–ਖੇਤਾਂ ਵਿੱਚ ਖੁਲ੍ਹੇ ਥਾਂ, ਜਿੱਥੇ ਕਣਕ ਗਾਹੀ ਜਾਂਦੀ ਹੈ

**ਛਾਂਗ**–ਦਰੱਖ਼ਤ ਦੀਆਂ ਵਾਧੂ ਟਹਿਣੀਆਂ, ਪੱਤੇ ਕਟਣੇ

**ਰਿਸ਼ਮਾਂ**–ਕਿਰਨਾਂ

**ਆਗਣ**–ਗਰਮ ਕਰਣ

## 11. ਇੱਕ ਕਲਪਤ ਸਵੈ-ਕਥਾ

**ਕਾਲਾ ਕਾਲਾ**–ਭੇਦ

**ਚੀਖ ਚਿਹਾੜਾ**–ਰੌਲਾ

## 12. ਹਾਕੀ ਮੈਚ

**ਰੈਫ਼ਰੀ**–ਖੇਡ ਖਡਾਉਣ ਵਾਲਾ

**ਬੁਲੀ**–ਦੋ ਖਿਡਾਰੀਆਂ ਦਾ ਹਾਕੀਆਂ ਵਿਚਾਲੇ ਗੇਂਦ ਰਖ ਕੇ ਤਿੰਨ ਵਾਰੀ ਹਾਕੀਆਂ ਟਕਰਾਉਣਾ

**ਲੁੱਡੀਆਂ**–ਟਪੋਸੀਆਂ

## 13. ਜਿਨ੍ਹਾਂ ਦੇ ਨੈਣਾਂ ਵਿੱਚ ਸਵੇਰ

**ਪਰਬਤ ਜੇਡੇ ਜ਼ੇਰੇ**–ਬਹੁਤ ਵੱਡੇ ਹੌਂਸਲੇ

**ਖਾਰ**–ਕੰਡੇ ਆਦਿ

**ਥਲ**–ਰੇਤਲੀ ਧਰਤੀ

## 14. ਭਾਈ ਤਾਰੂ ਸਿੰਘ

**ਗਹਿਣਾ**–ਵੱਡਮੁਲੀ ਚੀਜ਼

**ਫਰਕਣ**–ਜੋਸ਼ ਆਉਣਾ

**ਹਾੜਦਾ**–ਸੋਚਦਾ

**ਸਿਆਪਾ**–ਕੋਸਣਾ, ਪਿੱਟਣਾ

**ਮੁਕੱਦਮ**–ਕੋਤਵਾਲ

## 15. ਫ਼ੈਸਲਾ

**ਸਾਈਂ**–ਰੱਬ ਦਾ ਭਗਤ

**ਦੇਵਨੇਤ**–ਅਚਾਨਕ

**ਨਿਆਂਕਾਰ**–ਨਿਆਂ ਕਰਨ ਵਾਲਾ

## 16. ਮੰਜ਼ਲ ਦੀ ਭਾਲ

**ਰੱਤ**–ਲਹੂ

**ਸੁਫਨੇ ਲਾਲ**–ਉਸਾਰੂ ਸੁਪਨੇ

## 17. ਭਾਸ਼ਨ-ਪ੍ਰਤਿਯੋਗਤਾ

**ਨਿਰਣਾ**–ਫ਼ੈਸਲਾ

**ਪ੍ਰਦਰਸ਼ਨੀ**–ਦਿਖਾਵਾ

**ਵਿਚਰੇਗਾ**–ਚਲੇਗਾ

**ਸੁਆਹ**–ਖ਼ਰਾਬ

## 18. ਸੁਕਰਾਤ

**ਸੁਰਜੀਤ**–ਜਿਉਂਦੀ

**ਦ੍ਰਿਸ਼ਟੀਕੋਣ**–ਵਿਚਾਰਧਾਰਾ

**ਕਾਟਵੀਂ**–ਚੋਭਵੀਂ

**ਨਾਸਤਕ**–ਰੱਬ ਨੂੰ ਨਾ ਮੰਨਣ ਵਾਲਾ

## 19. ਜੇ ਮੈਂ ਪੰਛੀ ਹੁੰਦਾ

**ਅਟਾਰੀਆਂ**–ਉੱਚੇ ਉੱਚੇ ਮਕਾਨ

**ਸਤਿਕਾਰ**–ਇੱਜ਼ਤ

**ਟੇਪ-ਰੀਕਾਰਡ**–ਜਿਸ ਵਿੱਚ ਅਵਾਜ਼ ਭਰਕੇ ਜਦ ਚਾਹੋ ਸੁਣੋ

**ਨਾਮਣਾ**–ਜਸ, ਵਡਿਆਈ, ਸ਼ੋਭਾ

## 20. ਗੁਰੂ ਦਾ ਲਾਲ

**ਕਮਿਸ਼ਨ**–ਉੱਚੀ ਨੌਕਰੀ

**ਤਗਮੇ**–ਕੋਟ ਤੇ ਲਾਉਣ ਵਾਲਾ ਮੈਡਲ, ਜਿਹੜਾ ਇਨਾਮ ਵਿੱਚ ਮਿਲਦਾ ਹੈ

**ਲਤਾੜ ਸੁੱਟਿਆ**—ਮਨ ਤੇ ਬਹੁਤ ਜ਼ਿਆਦਾ ਬੋਝ

**ਕਬਾਇਲੀ**—ਜੰਗਲਾਂ ਵਿੱਚ ਰਹਿਣ ਵਾਲੇ

**ਭਾਣਜਾ**—ਭੈਣ ਦਾ ਪੁੱਤਰ

**ਗੰਭੀਰਤਾ**—ਸੋਚ ਵਿਚਾਰ ਕੇ

**ਸੁਆਹ**—ਬਰਬਾਦ

**ਜਨਮ ਭੂਮੀ**—ਉਹ ਧਰਤੀ ਜਿੱਥੇ ਆਦਮੀ ਪੈਦਾ ਹੋਇਆ ਹੋਵੇ

**ਜੱਦੀ**—ਜਿੱਥੇ ਪਿਤਾ, ਦਾਦਾ, ਪੜਦਾਦਾ ਜਨਮ ਲੈਣ

**ਵਰਜਿਆ**—ਰੋਕਿਆ, ਮਨਾਂ ਕੀਤਾ

**ਭਸਮ**—ਖ਼ਤਮ ਕਰਨਾ

**ਧਾੜਵੀ**—ਮਤਲਬ ਲਈ ਇਕੱਠੇ ਹੋ ਕੇ ਹਮਲਾ ਕਰਨ ਵਾਲੇ

## 21. ਅਦੁੱਤੀ ਕੁਰਬਾਨੀ

**ਤੱਤੀ ਵਾ**—ਨੁਕਸਾਨ,ਬੁਰਾ ਹੋਣਾ

**ਕਰਤੱਵ**—ਫ਼ਰਜ਼

**ਰੰਗ ਰਲੀਆਂ**—ਮੌਜ ਕਰਨੀ

**ਜੁਗਤੀ**—ਤਰੀਕਾ

**ਪਾਰ ਬੁਲਾਵਾਂਗਾ**—ਮਾਰ ਸੁੱਟਾਂਗਾ

**ਭੇੜ**—ਲੜਾਈ

**ਮੋਹ**—ਪਿਆਰ

**ਤਣਾਵਾਂ**—ਡੋਰੀਆਂ, ਰਸੀਆਂ, ਤਣੀਆਂ

## 22. ਇੱਕ ਕਿਰਤੀ

**ਲਗਦੀ ਸੀ**—ਵਿਰੋਧ ਕਰਦੀ ਸੀ

**ਰਿਸ਼ਤਾ**—ਸ਼ਾਦੀ ਦੀ ਗੱਲਬਾਤ

**ਭਾਨੀ ਮਾਰਨੀ**—ਕਿਸੇ ਹੁੰਦੇ ਕੰਮ ਵਿੱਚ ਰੋਕ ਪਾਉਣੀ

**ਘਰੋਗੀ**—ਘਰ ਦੀ

**ਮਰੂਆ**—ਚਿੱਟੇ ਮਹਿਕਦੇ ਫੁੱਲਾਂ ਵਾਲਾ ਬੂਟਾ

**ਉਘੜਨ ਲਗਾ**—ਸਾਹਮਣੇ ਆਉਣ ਲੱਗਾ

**ਆਡ**—ਖੇਤਾਂ ਨੂੰ ਪਾਣੀ ਦੇਣ ਦੇ ਲਈ ਬਣਾਈ ਕੱਚੀ ਨਾਲੀ

**ਸ਼ੋਭਾ**—ਉਸਤਤ

**ਅਭਿਮਾਨ**—ਹੈਂਕੜ

**ਖ਼ੈਰ**—ਖ਼ੈਰੀਅਤ

## 23. ਤਿੰਨਾਂ ਸਾਧੂਆਂ ਦੀ ਖੇਡ

**ਯੋਗ ਅਯੋਗ**—ਚੰਗੇ ਮੰਦੇ

**ਸਵਾਲੀ**—ਮੰਗਣ ਵਾਲਾ

**ਮਣਾਂ ਮੂੰਹੀ**—ਬਹੁਤ ਸਾਰਾ

**ਪਥਰਾ**—ਪੱਥਰ ਦਿਲ ਹੋਣਾ

**ਵੱਟ ਪਾ ਲਏ**—ਗੁੱਸਾ ਕੀਤਾ

**ਘੁੱਸਰ ਮੁੱਸਰ**—ਬਹੁਤ ਹੌਲੀ ਹੌਲੀ ਕੋਈ ਸਾਜ਼ਿਸ਼ ਕਰਨੀ

**ਭਲਾ**—ਚੰਗਾ

**ਭੈਭੀਤ**—ਡਰਨਾ

**ਸਹਿਮ**—ਡਰ

**ਉਪੱਦਰ**—ਹੇਰਾ ਫੇਰੀ, ਪੁੱਠੇ ਕੰਮ

